੧ ਓ ਸਤਿਗੁਰਪ੍ਰਸਾਦਿ ॥

ਪੁਸਤਕ ਨੰ: ੨੪

## ਸੰਤਤਿ ਭਾਗ ੨੦ ਵੀਹ

ਪ੍ਰਕਾਸ਼ਕ।
ਭਾਈ ਸੁੰਦਰ ਸਿੰਘ ਹਕੀਮ ਚੌਂਕ ਬਾਬਾ ਅਟੱਲ, ਅੰਮ੍ਰਿਤਸਰ



( ਕੇਵਲ ਟਾਈਟਲ )
ਰਤਨ ਸਿੰਘ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਵਿਚ ਛਪਿਆ ॥

੧ ਓ ਸਤਿਗੁਰਪ੍ਰਸਾਦਿ ॥

# ਚੰਦ੍ਰਕਾਂਤਾ ਸੰਤਤਿ

## ਭਾਗ ਵੀਹਵਾਂ

## ਪਹਿਲਾ ਕਾਂਡ

ਭੂਤਨਾਥ ਤੇ ਦੇਵੀਸਿੰਘ ਨੂੰ ਕਈਆਂ ਆਦਮੀਆਂ ਨੇ ਪਿਛਲੇ ਪਾਸਿਓਂ ਆ ਕੇ ਫੜ ਲੀਤਾ ਅਰ ਕਾਬੂ ਕਰ ਲਿਆ, ਉਸੇ ਵੇਲੇ ਇਕ ਆਦਮੀ ਨੇ ਕਿਸੇ ਅਨੋਖੀ ਬੋੱਲੀ ਵਿਚ ਕੁਛ ਕਿਹਾ ਜਿਸਨੂੰ ਸੁਣਦਿਆਂ ਹੀ ਓਹ ਦੋਵੇਂ ਇਸਤ੍ਰੀਆਂ ਅਰਥਾਤ ਚੰਪਾ ਤੇ ਭੂਤ ਨਾਥ ਦੀ ਇਸਤ੍ਰੀ ਦੀਵੇ ਸੱਟ ਸੁੱਟ ਕੇ ਪਿਛਾਹਾਂ ਮੁੜ ਗਈਆਂ ਤੇ ਫੇਰ ਉੱਥੇ ਹਨੇਰਾ ਹੋ ਗਿਆ ਅਰ ਕੁਛ ਪਤਾ ਨ ਲੱਗਾ ਕਿ ਓਹ ਦੋਵੇਂ ਕਿੱਧਰ ਗਈਆਂ। ਹਾਂ ਭੂਤਨਾਥ ਤੇ ਦੇਵੀ ਸਿੰਘ ਨੂੰ ਪਤਾ ਲੱਗ ਗਿਆ ਕਿ ਸਾਨੂੰ ਫੜਨ ਵਾਲੇ ਭੀ ਸਭ ਨਕਾਬਪੋਸ਼ ਹਨ, ਭੂਤਨਾਥ ਵਾਂਗ ਦੇਵੀ ਸਿੰਘ ਨੇ ਭੀ ਅਪਨੀ ਸੂਰਤ ਵਟਾਕੇ ਨਕਾਬ ਪਾਈ ਹੋਈ ਸੀ।

ਭੂਤਨਾਥ ਤੇ ਦੇਵੀ ਸਿੰਘ ਨੂੰ ਫੜਕੇ ਕੱਠਿਆਂ ਕਰਨ ਦੇ ਪਿੱਛੋਂ ਓਹ ਲੋਕ ਵਿਚਲੇ ਬੰਗਲੇ ਵਲ ਤੁਰ ਪਏ। ਭਾਵੇਂ ਹਨੇਰੇ ਦੇ ਹੋਣ ਕਰਕੇ ਤੇ ਸੂਰਤ ਵਟਾਈ ਹੋਈ ਹੋਣ ਕਰਕੇ ਇਕ ਦੂਸਰੇ ਨੂੰ ਪਛਾਨਣਾ ਔਖਾ ਸੀ ਪਰ ਅਨੁਮਾਨ ਨਾਲ ਹੀ ਇਹ ਇਕ ਦੂਸਰੇ ਨੂੰ ਪਛਾਣਕੇ ਸ਼ਰਮਿੰਦਗੀ ਨਾਲ ਤੁਰੇ ਜਾਂਦੇ ਸਨ, ਜਦ ਬੰਗਲੇ ਦੇ

ਪਾਸ ਪਹੁੰਚੇ ਤਾਂ ਦਲਾਨ ਵਿਚ ਜਿੱਥੇ ਦੋ ਦੀਵੇ ਬਲ ਰਹੇ ਸਨ ਹੱਥ ਵਿਚ ਨੰਗੀਆਂ ਤਲਵਾਰਾਂ ਲਈ ਤਿੰਨਾਂ ਆਦ-ਮੀਆਂ ਨੂੰ ਪਹਿਰਾ ਦੇਂਦੇ ਵੇਖਿਆ, ਉਥੇ ਪਹੁੰਚਣ ਤੇ ਸਾਡੇ ਏਯਾਰਾਂ ਨੂੰ ਪਤਾ ਲੱਗਾ ਕਿ ਸਾਨੂੰ ਫੜਨ ਵਾਲੇ ਗਿਣਤੀ ਵਿਚ ਅੱਠਾਂ ਤੋਂ ਵਧੀਕ ਨਹੀਂ ਹਨ, ਉਸ ਵੇਲੇ ਦੇਵੀ ਸਿੰਘ ਤੇ ਭੂਤਨਾਥ ਦੇ ਮਨ ਵਿਚ ਆਇਆ ਕਿ ਸਾਨੂੰ ਨਹੀਂ ਚਾਹੀਦਾ ਸੀ ਕਿ ਅਸੀ ਕੁੱਲ ਅੱਠਾਂ ਆਦਮੀਆਂ ਪਾਸੋਂ ਫੜੇ ਜਾਂਦੇ, ਤੇ ਜੇ ਅਸੀ ਚਾਹੁੰਦੇ ਤਾਂ ਇਨ੍ਹਾਂ ਪਾਸੋਂ ਆਪਣਾ ਆਪ ਬਚਾ ਸਕਦੇ ਸੀ। ਪਰ ਥੋੜੇ ਹੀ ਚਿਰ ਪਿੱਛੋਂ ਉਨ੍ਹਾਂ ਦੀ ਇਹ ਸੋਚ ਬਦਲ ਗਈ ਕਿਉਂਕਿ ਉਨ੍ਹਾਂ ਨੇ ਸੋਚਿਆ ਕਿ ਜੇ ਅਸੀ ਇਥੋਂ ਬਚਕੇ ਚਲੇ ਜਾਂਦੇ ਤਾਂ ਕੀ ਹੁੰਦਾ? ਇਕ ਤਾਂ ਨੱਸਕੇ ਚਲੇ ਜਾਣਾ ਔਖਾ ਸੀ, ਦੂਸਰੇ ਜਿਸ ਕੰਮ ਲਈ ਅਸੀ ਆਏ ਹਾਂ ਉਹ ਵਿੱਚੇ ਰਹਿ ਜਾਂਦਾ, ਸੋ ਹੁਣ ਤਾਂ ਜੋ ਹੋਵੇਗਾ ਸੋ ਦੇਖਿਆ ਜਾਊ?

ਇਸ ਦਲਾਨ ਦੇ ਅੰਦਰ ਜਾਣ ਲਈ ਇਕ ਬੂਹਾ ਸੀ, ਜਿਸਦੇ ਅੱਗੇ ਲਾਲ ਰੰਗ ਦਾ ਪੱਟ ਦਾ ਕੱਪੜਾ ਲਟਕ ਰਿਹਾ ਸੀ, ਕੰਧਾਂ ਤੇ ਛੱਤ ਸਭ ਪੱਥਰ ਦੀ ਸੀ ਤੇ ਉਨ੍ਹਾਂ ਤੇ ਕਈ ਪ੍ਰਕਾਰ ਦੀਆਂ ਅਜੇਹੀਆਂ ਮੂਰਤੀ ਬਣੀਆਂ ਹੋਈਆਂ ਸਨ ਜੋ ਵੇਖਣ ਵਾਲੇ ਦਾ ਮਨ ਬਦੋ ਬਦੀ ਮੋਹ ਲੈਂਦੀਆਂ ਸਨ, ਪਰ ਇਸ ਵੇਲੇ ਇਨ੍ਹਾਂ ਨੂੰ ਠੀਕ ਨਜ਼ਰ ਨਾਲ ਦੇਖਣਾ ਸਾਡੇ ਏਯਾਰਾਂ ਲਈ ਔਖਾ ਸੀ, ਇਸ ਵਾਸਤੇ ਅਸੀ ਇਨ੍ਹਾਂ ਦਾ ਪੂਰਾ ਹਾਲ ਨਹੀਂ ਲਿਖ ਸਕਦੇ।

ਜੋ ਆਦਮੀ ਇਨ੍ਹਾਂ ਦੋਹਾਂ ਏਯਾਰਾਂ ਨੂੰ ਫੜਕੇ ਲਿਆਏ ਸਨ ਉਨ੍ਹਾਂ ਵਿੱਚੋਂ ਇਕ ਆਦਮੀ ਪਰਦਾ

ਢੁੱਕ ਕੇ ਬੰਗਲੇ ਦੇ ਅੰਦਰ ਚਲਾ ਗਿਆ ਤੇ ਥੋੜੇ ਚਿਰ ਪਿੱਛੋਂ ਫੇਰ ਬਾਹਰ ਆ ਕੇ ਬੋਲਿਆ:-ਇਨ੍ਹਾਂ ਦੋਹਾਂ ਮਹਾਂ ਪੁਰਸ਼ਾਂ ਨੂੰ ਸਰਕਾਰ ਦੇ ਪਾਸ ਲੈ ਚਲੋ ਅਰ ਇਕ ਆਦਮੀ ਹਥਕੜੀ ਬੇੜੀ ਲੈ ਆਓ ਮਤਾਂ ਸਰਕਾਰ ਇਨ੍ਹਾਂ ਨੂੰ ਕੈਦ ਕਰਨ ਦਾ ਹੁਕਮ ਦੇਵੇ।

ਸੋ ਇਕ ਆਦਮੀ ਹਥਕੜੀ ਬੇੜੀ ਲੈਣ ਚਲਾ ਗਿਆ ਤੇ ਬਾਕੀ ਇਨ੍ਹਾਂ ਦੋਹਾਂ ਨੂੰ ਲੈ ਕੇ ਬੰਗਲੇ ਦੇ ਅੰਦਰ ਚਲੇ ਗਏ।

ਇਹ ਬੰਗਲਾ ਜੇਹਾ ਬਾਹਰੋਂ ਸਾਦਾ ਤੇ ਸਾਧਾਰਨ ਜੇਹਾ ਨਜ਼ਰ ਆਉਂਦਾ ਸੀ ਉਹੋ ਜੇਹਾ ਅੰਦਰੋਂ ਨਹੀਂ ਸੀ। ਜੁੱਤੀ ਬਾਹਰ ਲਾਹ ਕੇ ਦਲੀਜ਼ ਦੇ ਅੰਦਰ ਪੈਰ ਰੱਖਦਿਆਂ ਹੀ ਦੋਵੇਂ ਏਯਾਰ ਹੈਰਾਨੀ ਨਾਲ ਚੌਹੀਂ ਪਾਸੀਂ ਵੇਖਣ ਲਗ ਪਏ, ਅਤੇ ਉਹ ਸਮਝ ਗਏ ਕਿ ਇਸਦੇ ਅੰਦਰ ਰਹਿਣ ਵਾਲਾ ਜਾਂ ਇਸਦਾ ਮਾਲਕ ਕੋਈ ਸਾਧਾਰਨ ਆਦਮੀ ਨਹੀਂ ਹੈ, ਦੋਹਾਂ ਸਿੰਘਾਂ ਲਈ ਇਹ ਗੱਲ ਸਭ ਤੋਂ ਵਧੀਕ ਹੈਰਾਨ ਕਰਨ ਵਾਲੀ ਸੀ ਤੇ ਇਸੇ ਲਈ ਘੜੀ ਮੁੜੀ ਉਹਦੇ ਮਨ ਵਿਚ ਇਹੋ ਗੱਲ ਉੱਠਦੀ ਸੀ ਕਿ ਇਸ ਬੰਗਲਾ-ਸਾਡੇ ਇਲਾਕੇ ਵਿਚ ਹੋਣ ਤੇ ਭੀ-ਸ਼ੋਕ ਕਿ ਸਾਨੂੰ ਇਤਨੇ ਦਿਨ ਪਤਾ ਨ ਲੱਗਾ।

ਪੜਦਾ ਚੁੱਕ ਕੇ ਅੰਦਰ ਜਾਂਦਿਆਂ ਹੀ ਸਾਡੇ ਦੋਹਾਂ ਏਯਾਰਾਂ ਨੇ ਆਪਣੇ ਸਾਮ੍ਹਣੇ ਇਕ ਗੋਲ ਕਮਰੇ ਵਿਚ ਦੇਖਿਆ, ਜਿਸਦੀ ਛੱਤ ਭੀ ਗੋਲ ਗੁੰਬਜ਼ ਵਾਂਗ ਸੀ ਤੇ ਉਸ ਵਿਚ ਬਹੁਤ ਸਾਰੀਆਂ ਹਾਂਡੀਆਂ ਵਿਲੈਤੀ ਟੰਗੀਆਂ ਹੋਈਆਂ ਸਨ, ਜਿਨ੍ਹਾਂ ਵਿਚ ਮੋਮ ਬੱਤੀਆਂ ਲਗ ਰਹੀਆਂ ਸਨ,

ਕੰਧਾਂ ਤੇ ਜੜੀਆਂ ਸੋਹਣੀਆਂ ਮੂਰਤਾਂ ਪਹਾੜਾਂ ਤੇ ਜੰਗਲਾਂ ਦੀਆਂ ਬਣੀਆਂ ਹੋਈਆਂ ਸਨ ਜੋ ਚਾਨਣ ਵਧੀਕ ਹੋਣ ਦੇ ਕਾਰਨ ਬਹੁਤ ਸਾਫ ਨਜ਼ਰ ਆਉਂਦੀਆਂ ਸਨ, ਮਾਨੋਂ ਹੁਣੇ ਤਿਆਰ ਕੀਤੀਆਂ ਗਈਆਂ ਹਨ, ਇਨ੍ਹਾਂ ਹੀ ਮੂਰਤਾਂ ਵਿਚ ਭੂਤਨਾਥ ਨੂੰ ਤੇ ਦੇਵੀ ਸਿੰਘ ਨੂੰ ਰੋਹਤਾਸ ਗੜ੍ਹ ਪਹਾੜੀ ਤੇ ਕਿਲੇ ਦੀ ਮੂਰਤ ਨਜ਼ਰ ਆਈ ਜਿਸਨੂੰ ਇਹ ਬੜੇ ਧਿਆਨ ਨਾਲ ਦੇਖਣਾ ਚਾਹੁੰਦੇ ਸਨ ਪਰ ਸਮਾਂ ਨ ਹੋਣ ਕਰਕੇ ਲਾਚਾਰ ਸਨ। ਧਰਤੀ ਤੇ ਨਰਮ ਮਖਮਲੀ ਗਦੇਲਾ ਵਿਛਿਆ ਹੋਇਆ ਸੀ, ਵੱਡੇ ਬੂਹੇ ਤੋਂ ਬਿਨਾਂ ਇਸ ਵਿਚ ਹੋਰ ਭੀ ਤਿੰਨ ਬੂਹੇ ਸਨ ਜਿਨ੍ਹਾਂ ਵਿਚ ਵਡਮੁੱਲੇ ਰੇਸ਼ਮੀ ਪੜਦੇ ਟੰਗੇ ਹੋਏ ਸਨ ਅਤੇ ਉਨ੍ਹਾਂ ਉੱਤੇ ਮੋਤੀਆਂ ਦੀਆਂ ਝਾਲਰਾਂ ਟੰਗੀਆਂ ਹੋਈਆਂ ਸਨ। ਸਾਡੇ ਦੋਹਾਂ ਐਯਾਰਾਂ ਨੂੰ ਸੱਜੇ ਪਾਸੇ ਦੇ ਬੂਹੇ ਅੰਦਰ ਜਾਣਾ ਪਿਆ ਜਿੱਥੋਂ ਗਲੀ ਵਾਂਗ ਰਸਤਾ ਮੁੜਦਾ ਸੀ, ਇਸ ਰਸਤੇ ਵਿਚ ਭੀ ਮਖਮਲੀ ਗਦੇਲਾ ਵਿਛਿਆ ਹੋਇਆ ਸੀ, ਦੋਹਾਂ ਪਾਸਿਆਂ ਦੀ ਕੰਧ ਸਾਫ ਸੀ ਤੇ ਛੱਤ ਵਿਚ ਇਕ ਬਿਲੌਰੀ ਹਾਂਡੀ ਜਗ ਰਹੀ ਸੀ ਜਿਸਦਾ ਚਾਨਣਾ ਇਸ ਛੋਟੀ ਜੇਹੀ ਗਲੀ ਵਿਚ ਬਹੁਤ ਸੀ। ਇਸ ਗਲੀ ਨੂੰ ਲੰਘਕੇ ਦੋਵੇਂ ਐਯਾਰ ਇਕ ਬਹੁਤ ਵੱਡੇ ਕਮਰੇ ਵਿਚ ਪਹੁੰਚੇ ਜਿਸਦੀ ਸਜਾਵਟ ਤੇ ਸਫਾਈ ਦੇਖਕੇ ਦੋਵੇਂ ਚਕ੍ਰਿਤ ਹੋ ਗਏ ਅਰ ਹੈਰਾਨ ਹੋਕੇ ਚੌਹੀਂ ਪਾਸੀਂ ਦੇਖਣ ਲਗ ਪਏ। ਜੰਗਲ, ਮੈਦਾਨ, ਪਹਾੜ, ਖੋਹ, ਗੁਫਾਂ ਤੇ ਝਰਨੇ, ਸ਼ਿਕਾਰਗਾਹ ਅਰ ਕਿਲੇ ਪਹਾੜ, ਮੋਰਚੇ ਅਰ ਲੜਾਈ ਆਦਿਕ ਦੀਆਂ ਮੂਰਤਾਂ ਚੌਹਾਂ ਪਾਸਿਆਂ ਦੀਆਂ ਕੰਧਾਂ ਤੇ ਇਸ ਸਫਾਈ ਤੇ ਕਾਰੀਗਰੀ ਨਾਲ

ਬਣੀਆਂ ਹੋਈਆਂ ਸਨ ਕਿ ਜਿਨ੍ਹਾਂ ਨੂੰ ਦੇਖਕੇ ਦੇਖਣ ਵਾਲਾ ਕਹਿ ਸਕਦਾ ਸੀ ਕਿ "ਇਸਤੋਂ ਵਧੀਕ ਕਾਰੀਗਰੀ ਅਰ ਸਫ਼ਾਈ ਦਾ ਕੰਮ ਕੋਈ ਚਿਤੇਰਾ ਕਰ ਹੀ ਨਹੀਂ ਸਕਦਾ" ਛੱਤ ਤੇ ਹਰ ਪ੍ਰਕਾਰ ਦੀਆਂ ਚਿੜੀਆਂ ਤੇ ਉਨ੍ਹਾਂ ਦੇ ਪਿੱਛੇ ਝਪਟਦੇ ਹੋਏ ਬਾਜ਼ ਬਹਰੀ ਆਦਿਕ ਸ਼ਿਕਾਰੀ ਜਾਨਵਰਾਂ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ ਜੋ ਕੰਧਾਂ ਦੀਆਂ ਦੀਵਾਰਗੀਰਾਂ ਤੇ ਹਾਂਡੀਆਂ ਦੇ ਚਾਨਣੇ ਕਰਕੇ ਬਹੁਤ ੨ ਸਾਫ਼ ਨਜ਼ਰ ਆ ਰਹੀਆਂ ਸਨ । ਜ਼ਮੀਨ ਤੇ ਸਾਫ਼ ਸੁਥਰਾ ਫ਼ਰਸ਼ ਵਿਛਿਆ ਹੋਇਆ ਸੀ, ਸਾਹਮਣੇ ਹੱਥ ਭਰ ਦੀ ਉੱਚੀ ਗੱਦੀ ਤੇ ਦੋ ਨਕਾਬ ਪੋਸ਼ ਬੈਠੇ ਹੋਏ ਸਨ ਤੇ ਹੋਰ ਭੀ ਹੇਠਾਂ ਬਹੁਤ ਸਾਰੇ ਆਦਮੀ ਅਦਬ ਨਾਲ ਬੈਠੇ ਹੋਏ ਸਨ, ਪਰ ਉਨ੍ਹਾਂ ਵਿੱਚੋਂ ਕੋਈ ਭੀ ਅਜੇਹਾ ਨਹੀਂ ਸੀ ਜਿਸਦੇ ਮੂੰਹ ਉੱਤੇ ਨਕਾਬ ਪਈ ਹੋਈ ਨ ਹੋਵੇ ।

ਦੇਵੀ ਸਿੰਘ ਤੇ ਭੂਤਨਾਥ ਨੂੰ ਆਸ਼ਾ ਸੀ ਕਿ ਅਸੀ ਉਨ੍ਹਾਂ ਦੋਹਾਂ ਨਕਾਬਪੋਸ਼ਾਂ ਨੂੰ ਉਸੇ ਢੰਗ ਦੀ ਪੁਸ਼ਾਕ ਵਿਚ ਵੇਖਾਂਗੇ ਕਿ ਜਿਸ ਵਿਚ ਅੱਗੇ ਕਈ ਵਾਰੀ ਵੇਖ ਚੁੱਕੇ ਹਾਂ ਪਰ ਹੁਣ ਤਾਂ ਉਸਦੇ ਉਲਟ ਦੇਖਿਆ । ਇਸ ਗੱਲ ਦਾ ਤਾਂ ਨਿਸਚਾ ਨਹੀਂ ਸੀ ਕਿ ਇਸ ਨਕਾਬ ਦੇ ਅੰਦਰ ਉਹੋ ਸੂਰਤ ਲੁਕੀ ਹੋਈ ਹੈ ਜਾਂ ਕੋਈ ਹੋਰ, ਪਰ ਪੌਸ਼ਾਕ ਅਤੇ ਆਵਾਜ਼ ਏਹੋ ਦੱਸਦੀ ਸੀ ਕਿ ਇਹ ਓਵੇਂ ਕੋਈ ਹੋਰ ਹੀ ਹਨ, ਪਰ ਇਸ ਵਿਚ ਭੀ ਕੋਈ ਸੰਦੇਹ ਨਹੀਂ ਸੀ ਕਿ ਇਨ੍ਹਾਂ ਦੀ ਪੁਸ਼ਾਕ ਉਨ੍ਹਾਂ ਨਕਾਬਪੋਸ਼ਾਂ ਪਾਸੋਂ ਕਿਤੇ ਵਧੀਕ ਵਡਮੁੱਲੀ ਸੀ ਜਿਨ੍ਹਾਂ ਨੂੰ ਭੂਤਨਾਥ ਤੇ ਦੇਵੀ ਸਿੰਘ ਦੇਖ ਚੁੱਕੇ ਸੀ ।

ਜਦ ਦੇਵੀ ਸਿੰਘ ਤੇ ਭੂਤਨਾਥ ਉਹਨਾਂ ਦੋਹਾਂ ਨਕਾਬਪੋਸ਼ਾਂ ਦੇ ਸਾਹਮਣੇ ਜਾ ਖਲੋਤੇ ਤਾਂ ਉਨ੍ਹਾਂ ਦੋਹਾਂ ਵਿੱਚੋਂ ਇਕ ਨੇ ਆਪਣੇ ਆਦਮੀਆਂ ਨੂੰ ਪੁਛਿਆ:-ਇਹ ਦੋਵੇਂ ਜਿਨ੍ਹਾਂ ਨੂੰ ਤੁਸੀ ਫੜਕੇ ਲਿਆਇ ਹੋ ਕੌਣ ਹਨ ?

ਇਕ-ਜੀ ਇਨ੍ਹਾਂ ਵਿੱਚੋਂ ਇਕ ਤਾਂ (ਹੱਥ ਦੀ ਸੈਨਤ ਕਰਕੇ) ਰਾਜਾ ਬੀਰੇਂਦ੍ਰ ਸਿੰਘ ਦਾ ਇਯਾਰ ਦੇਵੀ ਸਿੰਘ ਹੈ, ਅਰ ਏਹ ਉਹ ਪ੍ਰਸਿੱਧ ਭੂਤਨਾਥ ਹੈ ਜਿਸਦਾ ਮੁਕੱਦਮਾ ਅੱਜ ਕੱਲ ਰਾਜਾ ਬੀਰੇਂਦ੍ਰ ਸਿੰਘ ਦੇ ਦਰਬਾਰ ਵਿਚ ਪੇਸ਼ ਹੈ।

ਨਕਾਬਪੋਸ਼-(ਹੈਰਾਨੀ ਨਾਲ) ਹਲਾ ! ਹੱਛਾ ਤਾਂ ਇਹ ਦੋਵੇਂ ਏਥੇ ਕਿਉਂ ਆਏ ਹਨ ? ਆਪਣੀ ਮਰਜ਼ੀ ਨਾਲ ਆਏ ਹਨ ਕਿ ਤੁਸੀ ਜ਼ੋਰੋ ਬਦੀ ਫੜ ਲਿਆਏ ਹੋ?

ਓਹ ਆਦਮੀ-ਇਸ ਅਹਾਤੇ ਦੇ ਅੰਦਰ ਤਾਂ ਇਹ ਆਪਣੀ ਮਰਜ਼ੀ ਅਨੁਸਾਰ ਆਏ ਸਨ ਪਰ ਏਥੋਂ ਤੱਕ ਅਸੀ ਫੜ ਕੇ ਲਿਆਏ ਹਾਂ।

ਨਕਾਬਪੋਸ਼-(ਜ਼ਰਾ ਕਰੜੀ ਆਵਾਜ਼ ਨਾਲ) ਫੜਨ ਦੀ ਕੀ ਲੋੜ ਸੀ ? ਕਿਸ ਤਰਾਂ ਮਲੂਮ ਹੋਇਆ ਕਿ ਇਹ ਭੈੜੀ ਨੀਯਤ ਨਾਲ ਏਥੇ ਆਏ ਹਨ ? ਕੀ ਇਨ੍ਹਾਂ ਦੋਹਾਂ ਨੇ ਤੁਹਾਡੇ ਨਾਲ ਕੋਈ ਹੁੱਜਤ ਕੀਤੀ ਸੀ ?

ਓਹ ਆਦਮੀ-ਜੀ ਹੁੱਜਤ ਤਾਂ ਕਿਸੇ ਨੇ ਨਹੀਂ ਕੀਤੀ ਪਰ ਲੁਕ ਲੁਕਕੇ ਆਉਣ ਤੇ ਬ੍ਰਿਛਾਂ ਦੇ ਓਹਲੇ ਹੋ ਹੋ ਕੇ ਵੇਖਣ ਤੋਂ ਮਲੂਮ ਹੋਇਆ ਕਿ ਇਨ੍ਹਾਂ ਦਾ ਮਨ ਸਾਫ ਨਹੀਂ ਹੈ, ਇਸ ਲਈ ਕਾਬੂ ਕੀਤਾ ਗਿਆ।



ਨਕਾਬਪੋਸ਼-ਏਤਨੇ ਬੜੇ ਪ੍ਰਤਾਪੀ ਰਾਜਾ ਬੀਰੇਂਦ੍ਰ ਸਿੰਘ ਦੇ ਨਾਮੀ ਇਯਾਰ ਨਾਲ ਏਤਨੀ ਥੋੜੀ ਜੇਹੀ ਗੱਲ ਤੇ

ਤੁਹਾਨੂੰ ਅਜੇਹਾ ਵਰਤਾਉ ਕਰਨਾ ਉਚਿਤ ਨਹੀਂ ਸੀ, ਸ਼ਾਇਦ ਇਹ ਸਾਨੂੰ ਮਿਲਣ ਹੀ ਆਏ ਹੋਣ ? ਹਾਂ ਜੇ ਇਕਲਾ ਭੂਤਨਾਥ ਨਾਲ ਅਜੇਹਾ ਵਰਤਾਓ ਕੀਤਾ ਜਾਂਦਾ ਤਾਂ ਕੋਈ ਰੰਜ ਦੀ ਗੱਲ ਨਹੀਂ ਸੀ।

ਭਾਵੇਂ ਨਕਾਬਪੋਸ਼ ਦੀ ਇਕਕਲੀ ਗੱਲ ਭੂਤਨਾਥ ਨੂੰ ਬੜੀ ਭੈੜੀ ਮਲੂਮ ਹੋਈ ਪਰ ਕੀ ਕਰ ਸਕਦਾ ਸੀ। ਨਾਲ ਹੀ ਓਹ ਇਹ ਭੀ ਦੇਖ ਰਿਹਾ ਸੀ ਕਿ ਨਕਾਬ ਪੋਸ਼ ਭਲਮਨਸਾਈ ਤੇ ਸੱਭਜਤਾ ਨਾਲ ਗੱਲਾਂ ਕਰ ਰਿਹਾ ਹੈ ਜਿਸ ਦੀ ਆਸ਼ਾ ਏਥੇ ਆਉਣ ਤੋਂ ਪਹਿਲਾਂ ਨਹੀਂ ਸੀ। ਸੋ ਜਦ ਨਕਾਬ ਪੋਸ਼ ਆਪਣੀ ਗੱਲ ਪੂਰੀ ਕਰ ਚੁਕਾ ਤਾਂ ਉਸ ਦੇ ਨੌਕਰ ਦੇ ਕੁੱਝ ਬੋਲਣ ਤੋਂ ਪਹਿਲਾਂ ਭੂਤ ਨਾਥ ਬੋਲ ਉਠਿਆ:-

ਕ੍ਰਿਪਾ ਨਿਧਾਨ! ਅਸੀਂ ਲੋਕ ਏਥੇ ਕਿਸੇ ਖੋਟੀ ਵਿਚਾਰ ਨਾਲ ਨਹੀਂ ਆਏ, ਨ ਤਾਂ ਚੋਰੀ ਕਰਨ ਦੀ ਸਲਾਹ ਸੀ ਤੇ ਨ ਕਿਸੇ ਨੂੰ ਦੁਖ ਦੇਣ ਦੀ। ਮੈਂ ਤਾਂ ਆਪਣੀ ਇਸਤ੍ਰੀ ਦਾ ਪਤਾ ਲੈਣ ਲਈ ਏਥੇ ਆਯਾ ਹਾਂ, ਕਿਉਂਕਿ ਮੇਰੇ ਸੂਹੀਆਂ ਨੇ ਮੈਨੂੰ ਉਸ ਦੇ ਏਥੇ ਹੋਣ ਦਾ ਪਤਾ ਦਿੱਤਾ ਸੀ।

ਨਕਾਬ ਪੋਸ਼—(ਮੁਸਕ੍ਰਾਕੇ) ਸ਼ਾਇਦ ਏਹੋ ਗੱਲ ਹੋਵੇ, ਪਰ ਮੇਰੀ ਸੋਚ ਕੁਛ ਹੋਰ ਹੀ ਹੈ, ਮੇਰਾ ਮਨ ਏਹੋ ਕਹਿ ਰਿਹਾ ਹੈ ਕਿ ਤੁਸੀ ਲੋਕ ਉਨ੍ਹਾਂ ਦੋਹਾਂ ਨਕਾਬਪੋਸ਼ਾਂ ਦਾ ਅਸਲ ਹਾਲ ਜਾਨਣ ਲਈ ਏਥੇ ਆਏ ਹੋ ਜੋ ਰਾਜਾ ਸਾਹਿਬ ਦੇ ਦਰਬਾਰ ਵਿੱਚ ਜਾਕੇ ਆਪਣੇ ਚਰਿਤ੍ਰ [illegible] ਨਾਲ ਸਭਨਾਂ ਨੂੰ ਹੈਰਾਨੀ ਵਿੱਚ ਪਾ ਰਹੇ ਹਨ, ਪਰ ਇਸ ਦੇ ਨਾਲ ਹੀ ਇਹ ਭੀ ਸਮਝ ਲਵੋ ਕਿ ਇਹ ਮਕਾਨ

ਓਨ੍ਹਾਂ ਨਕਾਬਪੋਸ਼ਾਂ ਦਾ ਨਹੀਂ ਹੈ ਸਗੋਂ ਸਾਡਾ ਹੈ, ਉਨ੍ਹਾਂ ਦੇ ਮਕਾਨ ਵਿੱਚ ਜਾਣ ਦਾ ਰਸਤਾ ਤੁਸੀ ਉਸ ਸੁਰੰਗ ਦੇ ਅੰਦਰ ਛੱਡ ਆਏ ਹੋ ਜਿਸ ਨੂੰ ਲੰਘਕੇ ਏਥੇ ਆਏ ਹੋ, ਸਾਡੇ ਤੇ ਓਨਾਂ ਦੇ ਮਕਾਨ ਦਾ ਰਸਤਾ ਬਾਹਰੋਂ ਤਾਂ ਇਕੋ ਹੈ ਪਰ ਸੁਰੰਗ ਦੇ ਅੰਦਰ ਜਾਕੇ ਦੋ ਹੋ ਗਿਆ ਹੈ। ਹਛਾ ਜੋ ਕੁਝ ਹੋਯਾ ਸੋ ਹੋਯਾ, ਅਸੀ ਇਸ ਵੇਲੇ ਹੋਰ ਕੁਛ ਨਹੀਂ ਕਹਿਣਾ ਚਾਹੁੰਦੇ ਤੇ ਨ ਤੁਹਾਨੂੰ ਕੁਛ ਦੁਖ ਹੀ ਦੇਣਾ ਚਾਹੁੰਦੇ ਹਾਂ, ਸਗੋਂ ਤੁਹਾਨੂੰ ਆਪਣਾ ਪ੍ਰਾਹੁਣਾ ਸਮਝਕੇ ਆਖਦੇ ਹਾਂ ਕਿ ਜੇ ਹੁਣ ਤੁਸੀ ਆ ਹੀ ਗਏ ਹੋ ਤਾਂ ਰਾਤ ਭਰ ਕੁਟੀਆ ਵਿੱਚ ਵਿਸਰਾਮ ਕਰੋ, ਸਵੇਰ ਜਿਥੇ ਇੱਛਾ ਹੋਵੇ ਚਲੇ ਜਾਣਾ (ਗੱਦੀ ਤੋਂ ਹੇਠਾਂ ਬੈਠੇ ਹੋਏ ਇੱਕ ਨਕਾਬ ਪੋਸ਼ ਵੱਲ ਦੇਖਕੇ) ਇਹ ਕੰਮ ਤੁਹਾਡੇ ਸਪੁਰਦ ਕੀਤਾ ਜਾਂਦਾ ਹੈ, ਹੁਣ ਇਨ੍ਹਾਂ ਨੂੰ ਅੰਨ ਪਾਣੀ ਖੁਆਕੇ ਉੱਪਰ ਚੁਬਾਰੇ ਵਿੱਚ ਸੌਣ ਲਈ ਥਾਂ ਦੇਵੋ ਤੇ ਸਵੇਰੇ ਖੋਹ ਦੇ ਬਾਹਰ ਪੁਚਾ ਦੇਵੋ।

ਇਹ ਕਹਿਕੇ ਉਹ ਨਕਾਬਪੋਸ਼ ਉੱਠ ਖਲੋਤਾ, ਨਾਲ ਹੀ ਓਸ ਦਾ ਸਾਥੀ ਭੀ ਜਾਣ ਲਈ ਤਿਆਰ ਹੋ ਗਿਆ, ਜਿਸ ਥਾਂ ਇਨ੍ਹਾਂ ਨਕਾਬਪੋਸ਼ਾਂ ਦੀ ਗੱਦੀ ਲੱਗੀ ਹੋਈ ਸੀ ਉਸ ਦੇ ਪਿਛੇ ਹੀ ਇੱਕ ਬੂਹਾ ਸੀ ਜਿਸ ਤੇ ਪਰਦਾ ਲਟਕਿਆ ਹੋਯਾ ਸੀ। ਦੋਵੇਂ ਨਕਾਬਪੋਸ਼ ਪਰਦਾ ਚੁੱਕਕੇ ਅੰਦਰ ਚਲੇ ਗਏ ਤੇ ਇਹ ਛੋਟਾ ਜੇਹਾ ਦਰਬਾਰ ਸਮਾਪਤ ਹੋਇਆ। ਗੱਦੀ ਦੇ ਹੇਠਾਂ ਬੈਠਣ ਵਾਲੇ ਭੀ ਉਠ ਖਲੋਤੇ, ਓਹ ਆਦਮੀ ਜਿਸ ਨੂੰ ਇਨ੍ਹਾਂ ਦੀ ਪ੍ਰਾਹੁਣਾ ਚਾਰੀ ਦਾ ਭਾਰ ਸੌਂਪਿਆ ਗਿਆ ਸੀ ਭੂਤਨਾਥ ਤੇ ਦੇਵੀ ਸਿੰਘ ਵਲ ਦੇਖਕੇ ਬੋਲਿਆ ਆਪ ਕ੍ਰਿਪਾ ਕਰਕੇ ਮੇਰੇ

ਨਾਲ ਉੱਪਰ ਚੋਬਾਰੇ ਵਿੱਚ ਚਲੋ। ਭੂਤਨਾਥ ਦੇਵੀ ਸਿੰਘ ਚੁਪ ਚਾਪ ਉਸ ਦੇ ਪਿਛੇ ੨ ਤੁਰ ਪਏ।

ਨਕਾਬਪੋਸ਼ ਦੀਆਂ ਗੱਲਾਂ ਨੇ ਭੂਤਨਾਥ ਤੇ ਦੇਵੀ ਸਿੰਘ ਨੂੰ ਹੈਰਾਨ ਕਰ ਦਿੱਤਾ ਸੀ। ਭੂਤਨਾਥ ਨੇ ਨਕਾਬ ਪੋਸ਼ ਨੂੰ ਕਿਹਾ ਸੀ ਕਿ ਮੈਂ ਆਪਣੀ ਇਸਤ੍ਰੀ ਦੀ ਖੋਜ ਵਿੱਚ ਏਥੇ ਆਇਆ ਹਾਂ, ਪਰ ਬਹੁਤ ਕੁਛ ਕਹਿ ਜਾਣ ਤੇ ਭੀ ਭੂਤ ਨਾਥ ਦੀ ਇਸ ਗੱਲ ਦਾ ਕੁਛ ਉਤਰ ਨਕਾਬਪੋਸ਼ ਨੇ ਨਾ ਦਿੱਤਾ ਤੇ ਉਸ ਦਾ ਅਜੇਹਾ ਕਰਨਾ ਭੂਤਨਾਥ ਦੇ ਮਨ ਵਿੱਚ ਸੰਸਾ ਉਤਪੰਨ ਕਰਨ ਲਈ ਘੱਟ ਨਹੀਂ ਸੀ। ਭੂਤ ਨਾਥ ਨੂੰ ਨਿਸਚਾ ਹੋ ਗਿਆ ਕਿ ਮੇਰੀ ਇਸਤ੍ਰੀ ਏਥੇ ਹੈ ਅਰ ਜ਼ਰੂਰ ਹੈ, ਉਸ ਨੇ ਸੋਚਿਆ ਕਿ ਜੋ ਨਕਾਬਪੋਸ਼ ਰਾਜਾ ਬੀਰੇਂਦ੍ਰ ਸਿੰਘ ਦੇ ਦਰਬਾਰ ਜਾਕੇ ਬੜੀਆਂ ਬੜੀਆਂ ਅਨੋਖੀਆਂ ਗੱਲਾਂ ਅਸਚਰਜ ਢੰਗ ਨਾਲ ਖੋਲ੍ਹਦੇ ਹਨ ਜੇ ਉਨ੍ਹਾਂ ਦੇ ਘਰ ਵਿੱਚ ਮੇਰੀ ਇਸਤ੍ਰੀ ਦਿੱਸਦੀ ਹੈ ਤਾਂ ਕੋਈ ਵੱਡੀ ਅਨੋਖੀ ਗੱਲ ਨਹੀਂ। ਸਾਡੇ ਦੇਵੀ ਸਿੰਘ ਨੇ ਤਾਂ ਇੱਕ ਗੱਲ ਭੀ ਮੂੰਹੋਂ ਕੱਢਣੀ ਯੋਗ ਨ ਸਮਝੀ। ਪਤਾ ਨਹੀਂ ਜੋ ਇਸ ਦਾ ਕੀ ਕਾਰਨ ਹੈ ਤੇ ਉਹ ਕੀ ਸੋਚ ਰਿਹਾ ਹੈ, ਪ੍ਰੰਤੂ ਇਸ ਗੱਲਦੀ ਸ਼ਰਮ ਦੇਵੀ ਸਿੰਘ ਨੂੰ ਜ਼ਰੂਰ ਸੀ ਕਿ ਓਹ ਏਥੇ ਆਉਂਦਾ ਹੀ ਫੜਿਆ ਗਿਆ। ਪਰ ਇਹ ਨਕਾਬਪੋਸ਼ ਦੀ ਮੇਹਰਬਾਨੀ ਸੀ ਕਿ ਹਥਕੜੀ ਬੇੜੀ ਨਾਲ ਇਨ੍ਹਾਂ ਦੀ ਖਾਤਰ ਨਹੀਂ ਕੀਤੀ ਗਈ।

ਓਹ ਨਕਾਬਪੋਸ਼ ਕਈ ਰਸਤੇ ਫਿਰਾਉਂਦਾ ਹੋਇਆ ਇਨ੍ਹਾਂ ਨੂੰ ਉਪਰਲੀ ਛੱਤ ਤੇ ਲੈ ਗਿਆ। ਜਿਸ ਕਮਰੇ ਵਿੱਚ ਭੂਤ ਨਾਥ ਤੇ ਦੇਵੀ ਸਿੰਘ ਪੁਚਾਏ ਗਏ ਓਹ ਬਹੁਤ

ਵੱਡਾ ਨਹੀਂ ਸੀ ਪ੍ਰੰਤੂ ਲੋੜ ਵਾਲੀਆਂ ਸਾਰੀਆਂ ਚੀਜ਼ਾਂ
ਉਸ ਵਿੱਚ ਸਨ, ਹਾਂਡੀਆਂ ਵਿੱਚ ਮੋਮਬੱਤੀਆਂ ਜਗ
ਰਹੀਆਂ ਸਨ, ਥੱਲੇ ਸਾਫ ਸੁਥਰਾ ਫਰਸ਼ ਵਿਛਿਆ
ਹੋਇਆ ਸੀ ਤੇ ਕਈ ਤਕੀਏ ਲਗੇ ਹੋਏ ਸਨ, ਵਿਚਕਾਰ
ਸੰਗ ਮਰਮਰ ਦੀ ਇੱਕ ਛੋਟੀ ਚੌਂਕੀ ਰੱਖੀ ਹੋਈ ਸੀ ਤੇ
ਇੱਕ ਪਾਸੇ ਦੋ ਸੁੰਦਰ ਪਲੰਘ ਵਿਛੇ ਹੋਏ ਸਨ।

ਭੂਤ ਨਾਥ ਤੇ ਦੇਵੀ ਸਿੰਘ ਨੂੰ ਖਾਣ ਪੀਣ ਲਈ
ਬਹੁਤ ਵਾਰੀ ਕਿਹਾ ਗਿਆ ਪਰ ਇਨ੍ਹਾਂ ਦੋਹਾਂ ਨੇ ਨਾਂਹ ਹੀ
ਕੀਤੀ, ਸੋ ਲਾਚਾਰ ਹੋਕੇ ਨਕਾਬਪੋਸ਼ ਨੇ ਦੋਹਾਂ ਨੂੰ ਆਰਾਮ
ਕਰਨ ਲਈ ਓਥੇ ਹੀ ਛਡਿਆ ਅਰ ਆਪ ਉਨ੍ਹਾਂ ਆਦ-
ਮੀਆਂ ਨੂੰ ਜੋ ਇਨ੍ਹਾਂ ਦੋਹਾਂ ਏਯਾਰਾਂ ਨੂੰ ਫੜਨ ਵੇਲੇ
ਨਾਲ ਸਨ ਲੈਕੇ ਤੁਰਦਾ ਹੋਇਆ ਅਰ ਜਾਂਦੀ ਵਾਰੀ
ਬਾਹਰੋਂ ਕੁੰਡਾ ਮਾਰ ਗਿਆ। ਹੁਣ ਕਮਰੇ ਵਿੱਚ ਭੂਤਨਾਥ
ਤੇ ਦੇਵੀ ਸਿੰਘ ਰਹਿ ਗਏ।

## ਦੂਸਰਾ ਕਾਂਡ

ਜਦ ਦੋਵੇਂ ਏਯਾਰ ਹੀ ਕਮਰੇ ਵਿੱਚ ਰਹਿ ਗਏ
ਤਾਂ ਕੁਛ ਚਿਰ ਆਪਣੀ ਦਸ਼ਾ ਅਤੇ ਭੁਲ ਤੇ ਵਿਚਾਰ
ਕਰਨ ਦੇ ਪਿਛੋਂ ਆਪਸ ਵਿੱਚ ਗੱਲਾਂ ਕਰਨ ਲਗੇ।

ਦੇਵੀ—ਭਾਵੇਂ ਤੁਸੀਂ ਮੈਥੋਂ ਤੇ ਮੈਂ ਤੁਹਾਥੋਂ ਲੁਕਕੇ
ਆਏ ਸੀ ਪਰ ਏਥੇ ਆਕੇ ਲੁਕਣਾ ਵਿਅਰਥ ਗਿਆ,
ਤੁਹਾਡੇ ਵਲੋਂ ਸ਼ਾਇਦ ਵਾ ਤਾਂ ਥਹੁਤਾ ਰੰਜ ਨਹੀਂ ਹੋਣਾ
ਚਾਹੀਦਾ, ਕਿਉਂਕਿ ਤੁਹਾਨੂੰ ਆਪਣੀ ਜਾਨ ਬਚਾਉਣ
ਦੀ ਪਈ ਹੋਈ ਸੀ, ਸੋ ਆਪਣੀ ਭਲਾਈ ਲਈ ਤੁਸੀ
ਏਥੇ ਆਏ ਸੀ ਤੇ ਜੇ ਕਈ ਕਿਸੇ ਪ੍ਰਕਾਰ ਦਾ ਲਾਭ ਲੈਣਾ

ਚਾਹੁੰਦਾ ਹੈ ਉਸ ਨੂੰ ਕੁਛ ਨ ਕੁਛ ਕਸ਼ਟ ਜ਼ਰੂਰ ਝੱਲਣਾ ਹੀ ਪੈਂਦਾ ਹੈ, ਪਰ ਮੈਂ ਤਾਂ ਹਾਸੇ ਠਠੇ ਵਿੱਚ ਹੀ ਉੱਲੂ ਬਣ ਗਿਆ, ਨਾਂ ਤਾਂ ਮੈਨੂੰ ਇਨ੍ਹਾਂ ਲੋਕਾਂ ਨਾਲ ਕੋਈ ਪ੍ਰਯੋਜਨ ਸੀ ਤੇ ਨ ਏਥੇ ਆਏ ਬਿਨਾਂ ਮੇਰਾ ਕੋਈ ਹਰਜ ਹੋ ਸੀ।

ਭੂਤ ਨਾਥ-(ਮੁਸਕ੍ਰਾਕੇ) ਪਰ ਆਉਣ ਨਾਲ ਆਪ ਦਾ ਭੀ ਇੱਕ ਕੰਮ ਨਿਕਲ ਆਇਆ, ਕਿਉਂਕਿ ਇਥੇ ਆਪਣੀ ਇਸਤ੍ਰੀ ਨੂੰ ਵੇਖਕੇ ਆਪ ਹੁਣ ਕਿਸੇ ਤਰਾਂ ਭੀ ਇਸ ਦੀ ਖੋਜ ਕੀਤੇ ਬਿਨਾਂ ਨਹੀਂ ਰਹਿ ਸਕਦੇ।

ਦੇਵੀ-ਠੀਕ ਹੈ, ਪਰ ਭੂਤ ਨਾਥ! ਤੂੰ ਬੜਾ ਹੀ ਨਿਡਰ ਤੇ ਹੌਸਲੇ ਦਾ ਇਦਾਰ ਹੈਂ ਜੋ ਅਜੇਹੀ ਦਸ਼ਾ ਵਿੱਚ ਭੀ ਹਾਸੇ ਤੋਂ ਨਹੀਂ ਟਲਦਾ।

ਭੂਤ-ਤਾਂ ਕੀ ਆਪ ਅਜੇਹਾ ਨਹੀਂ ਕਰ ਸਕਦੇ ?

ਦੇਵੀ-ਜੇ ਖਲਾਵਣੀ ਹਾਸੇ ਜਾਂ ਮੁਸਕ੍ਰਾਉਣ ਦੀ ਲੋੜ ਨ ਪਵੇ ਤਾਂ ਮੈਂ ਅਜੇਹਾ ਨਹੀਂ ਕਰ ਸੱਕਦਾ। ਮੈਂ ਚੰਗੀ ਤਰਾਂ ਜਾਣਦਾ ਹਾਂ ਕਿ ਤੇਰੇ ਇਸ ਹੌਸਲੇ ਤੇ ਮਰ-ਦਊ ਪੁਣੇ ਦਾ ਵਾਧਾ ਕਿਸਤਰਾਂ ਹੋਇਆ ਹੈ, ਪਰ ਵਾਸ-ਤਵ ਵਿੱਚ ਤੂੰ ਅਨੋਖੇ ਢੰਗ ਦਾ ਆਦਮੀ ਹੈਂ, ਸੱਚੀ ਗੱਲ ਤਾਂ ਇਹ ਹੈ ਕਿ ਤੇਰੀ ਅਵਸਥਾ ਨੂੰ ਜਾਣਨਾ ਕਠਨ ਨਹੀਂ ਸਗੋਂ ਅਸੰਭਵ ਹੈ।

ਭੂਤ-ਆਪ ਦਾ ਕਹਿਣ ਬਹੁਤ ਠੀਕ ਹੈ, ਤਦ ਤੱਕ ਮੇਰੇ ਹੌਸਲੇ ਤੇ ਮਰਦਊ ਪੁਣੇ ਦਾ ਪਤਾ ਲੱਗਣਾ ਔਖਾ ਹੈ ਜਦ ਤੱਕ ਮੈਂ ਆਪਣੇ ਆਪ ਨੂੰ ਮੁਰਦਾ ਸਮਝਿਆ ਹੋਇਆ ਹੈ, ਜਿਸ ਦਿਨ ਮੈਂ ਆਪਣੇ ਆਪ ਨੂੰ ਜੀਊਂਦਾ ਸਮਝਾਂਗਾ ਇਹ ਗੱਲ ਨਹੀਂ ਰਹੇਗੀ।

ਏਵੀ-ਤਾਂ ਕੀ ਹੁਣ ਤੱਕ ਤੂੰ ਆਪਣੇ ਆਪ ਮੁਰਦਾ ਸਮਝਿਆ ਹੋਇਆ ਹੈ ?

ਭੂਤ-ਬੇਸ਼ਕ ! ਕਿਉਂਕਿ ਹੁਣ ਮੈਂ ਬਦਨਾਮੀ ਬੇਇਜ਼ਤੀ ਨਾਲ ਜਿਊਣ ਨੂੰ ਮਰਨ ਦੇ ਤੁੱਲ ਸਮਝਿਆ ਹੋਇਆ ਹੈ। ਜਿਸ ਦਿਨ ਮੈਂ ਰਾਜਾ ਬੀਰੇਂਦ੍ਰ ਸਿੰਘ ਦੇ ਵਿਸ਼ਵਾਸ਼ ਪਾਤ੍ਰ ਹੋਣ ਦੇ ਯੋਗ ਹੋ ਜਾਵਾਂਗਾ ਉਸ ਦਿਨ ਸਮਝਾਂਗਾ ਕਿ ਮੈਂ ਜੀਉਂਦਾ ਹਾਂ, ਮੈਂ ਆਪ ਨਾਲ ਅਜੇ ਹੀਆਂ ਗੱਲਾਂ ਕਦੇ ਨ ਕਰਦਾ ਜੇ ਮੈਂ ਆਪ ਨੂੰ ਆਪਣਾ ਕ੍ਰਿਪਾਲੂ ਤੇ ਸਹਾਇਕ ਨ ਸਮਝਦਾ। ਆਪ ਨੂੰ ਜੇ ਪਾਲ ਜਾਂ ਨਕਲੀ ਬਲਭੱਦ੍ਰ ਸਿੰਘ ਦੇ ਪਹਿਲੇ ਪਹਿਲ ਮਿਲਣ ਦਾ ਦਿਨ ਯਾਦ ਹੋਵੇਗਾ, ਜਦ ਆਪ ਨੇ ਮੇਰੇ ਤੇ ਕ੍ਰਿਪਾ ਰੱਖਣ ਤੇ ਮੈਨੂੰ ਆਪਣਾ ਬਨਾਉਣ ਦਾ ਸੌਂਹ ਖਾਕੇ ਇਕਰਾਰ ਕੀਤਾ ਸੀ।

ਦੇਵੀ-ਹਾਂ ਮੈਨੂੰ ਯਾਦ ਹੈ ਜਦ ਤੂੰ ਘਬਰਾਇਆ ਹੋਇਆ ਤੇ ਬੇਵਸੀ ਦੀ ਦਸ਼ਾ ਵਿੱਚ ਸੀ ਤਾਂ ਮੈਂ ਤੈਨੂੰ ਇਹ ਗੱਲ ਕਹੀ ਸੀ ਕਿ ਜੇ ਮੈਨੂੰ ਇਹ ਭੀ ਮਲੂੰਮ ਹੋ ਜਾਵੇਗਾ ਕਿ ਤੂੰ ਮੇਰੇ ਮੇਰੇ ਪਿਤਾ ਦਾ ਘਾਤਕ ਹੈਂ, ਜਿਨ੍ਹਾਂ ਨਾਲ ਕਿ ਮੇਰਾ ਬੜਾ ਹੀ ਪ੍ਰੇਮ ਸੀ, ਤਦ ਭੀ ਮੈਂ ਤੈਨੂੰ ਇਸੇ ਤਰਾਂ ਪ੍ਰੇਮ ਭਰੀ ਨਜ਼ਰ ਨਾਲ ਦੇਖਾਂਗਾ ਜੇਹਾ ਕਿ ਹੁਣ ਦੇਖ ਰਿਹਾ ਹਾਂ* ਕਿਉਂ ਹੈ ਨਾਂ ਠੀਕ ਗੱਲ ?

ਭੂਤ-ਹਾਂ ਠੀਕ ਏਹੋ ਗੱਲ ਆਪ ਨੇ ਕਹੀ ਸੀ।

ਦੇਵੀ-ਤੇ ਹੁਣ ਭੀ ਮੈਂ ਉਸੇ ਗੱਲ ਦਾ ਇਕਰਾਰ ਕਰਦਾ ਹਾਂ।

ਭੂਤ-(ਪ੍ਰਸੰਨਤਾ ਨਾਲ) ਆਪ ਦੀ ਸਚਿਆਈ ਤੇ

---

*ਏਹ ਸੰਤਤਿ ਭਾਗ ੧੨ ਦਾ ਅੰਤਲਾ ਕਾਂਡ।

ਨੂੰ ਉਤਨਾ ਹੀ ਨਿਸ਼ਚਾ ਹੈ ਜਿਤਨਾ ਦੋ ਤੇ ਦੋ ਚਾਰ ਨ ਉੱਤੇ।

ਦੇਵੀ–ਇਹ ਗੱਲ ਤਾਂ ਤੇਰੀ ਝੂਠੀ ਹੈ।

ਭੂਤ–(ਤ੍ਰਬਕ ਕੇ) ਉਹ ਕਿਸਤਰਾਂ?

ਦੇਵੀ–ਇਸਤ੍ਰਾਂ ਕਿ ਤੂੰ ਆਪਣਾ ਭੇਤ ਮੈਨੂੰ ਨਹੀਂ ਦੱਸਦਾ, ਏਥੋਂ ਤੱਕ ਕਿ ਇਸ ਥਾਂ ਆਉਣ ਦੀ ਭੀ ਕਈ ਗੱਲ ਨਹੀਂ ਦੱਸੀ।

ਭੂਤ–(ਸ਼ਰਮਿੰਦਗੀ ਨਾਲ ਸਿਰ ਨੀਵਾਂ ਪਾਕੇ) ਹਾਂ, ਇਹ ਮੇਰੀ ਭੁੱਲ ਹੈ ਜਿਸਦੇ ਵਾਸਤੇ (ਹੱਥ ਜੋੜਕੇ) ਮੈਂ ਆਪ ਤੋਂ ਖਿਮਾਂ ਮੰਗਦਾ ਹਾਂ, ਕਿਉਂਕਿ ਮੈਂ ਇਸ ਗੱਲ ਨੂੰ ਚੰਗੀ ਤਰਾਂ ਵੇਖ ਚੁੱਕਾ ਹਾਂ ਕਿ ਆਪ ਨੇ ਆਪਣੀ ਗੱਲ ਦਾ ਪੂਰਾ ੨ ਨਿਰਬਾਹ ਕੀਤਾ ਹੈ।

ਦੇਵੀ–ਹੱਛਾ ਹੁਣ ਭੀ ਜੇ ਤੂੰ ਮੈਨੂੰ ਆਪਣਾ ਵਿਸ਼ਵਾਸ ਮਾਤ੍ਰ ਸਮਝੇਂਗਾ ਤਾਂ ਮੇਰੇ ਮਨ ਦਾ ਰੰਜ ਨਿਕਲ ਜਾਵੇਗਾ, ਅਸਲ ਗੱਲ ਤਾਂ ਇਹ ਹੈ ਕਿ ਕਿਸੇ ਅਜੇਹੇ ਹੀ ਥਾਂ ਮਿਲਣ ਲਈ ਮੈਂ ਇਥੇ ਆਇਆ ਸੀ, ਕਿਉਂਕਿ ਮੈਨੂੰ ਨਿਸਚਾ ਸੀ ਕਿ ਤੂੰ ਜ਼ਰੂਰ ਓਥੇ ਜਾਵੇਂਗਾ। ਹੱਛਾ ਹੁਣ ਤੂੰ ਆਪਣੇ ਬਚਨ ਨੂੰ ਯਾਦ ਰੱਖ, ਅਰ ਹੁਣ ਇਨ੍ਹਾਂ ਗੱਲਾਂ ਨੂੰ ਏਥੇ ਹੀ ਛੱਡਕੇ ਹੁਣ ਇਸ ਗੱਲ ਨੂੰ ਵਿਚਾਰੋ ਕਿ ਹੁਣ ਸਾਨੂੰ ਕੀ ਕਰਨਾ ਚਾਹੀਦਾ ਹੈ? ਮੈਂ ਸਮਝਦਾ ਹਾਂ ਕਿ ਤੁਹਾਡੇ ਪਾਸ ਤਲਿਸਮੀ ਖੰਜਰ ਹੈ।

ਭੂਤ–ਜੀ ਹਾਂ,(ਖੰਜਰ ਵੱਲ ਸੈਨਤ ਕਰਕੇ)ਇਹ ਹੈ।

ਦੇਵੀ–(ਆਪਣਾ ਖੰਜਰ ਦੱਸਕੇ)ਮੇਰੇ ਪਾਸ ਭੀ ਹੈ।

ਭੂਤ–ਆਪਨੂੰ ਕਿਥੋਂ ਮਿਲਿਆ?

ਦੇਵੀ–ਤੇਜ ਸਿੰਘ ਨੇ ਦਿੱਤਾ ਸੀ, ਇਹ ਓਹ ਖੰਜਰ

ਹੈ ਜੋ ਮਨੋਰਮਾਂ ਦੇ ਪਾਸ ਸੀ, ਦੁਸ਼ਟਨੀ ਨੇ ਇਸਦੇ ਥੋ
ਦੀ ਮੁੰਦਰੀ ਆਪਣੇ ਪੱਟ ਨੂੰ ਚੀਰਕੇ ਵਿੱਚ ਰੱਖੀ ਹੋ
ਸੀ, ਜਿਸਦਾ ਪਤਾ ਬੜੀ ਹੀ ਔਖਿਆਈ ਨਾਲ ਲੱਗਾ ਅ
ਤਦ ਤੋਂ ਮੈਂ ਭੀ ਇਸੇ ਢੰਗ ਨੂੰ ਪਸੰਦ ਕੀਤਾ ਹੈ ।

ਭੂਤ—ਹੱਛਾ ਹੁਣ ਫੇਰ ਆਪ ਦੀ ਕੀ ਮਰਜ਼ੀ ਹੈ?
ਏਥੋਂ ਨਿਕਲ ਜਾਣ ਦਾ ਯਤਨ ਕੀਤਾ ਜਾਵੇ ਜਾਂ ਏ
ਰਹਿਕੇ ਏਥੋਂ ਦਾ ਕੁਝ ਭੇਤ ਜਾਣਿਆ ਜਾਵੇ ?

ਦੇਵੀ—ਇਨ੍ਹਾਂ ਤਲਿਸਮੀ ਖੰਜਰਾਂ ਦੇ ਸਹਾ
ਸ਼ਾਇਦ ਅਸੀਂ ਨਿਕਲ ਸਕੀਏ, ਪਰ ਅਜਿਹਾ ਨਹੀ
ਕਰਨਾ ਚਾਹੀਦਾ, ਜਦ ਫੜੇ ਜਾਣ ਦੀ ਸ਼ਰਮਿੰਦਗੀ ਝੱ
ਹੀ ਚੁੱਕੇ ਹਾਂ ਤਾਂ ਹੁਣ ਬਿਨਾਂ ਕੁਝ ਕੀਤੇ ਦੇ ਚਲੇ ਜਾ
ਠੀਕ ਨਹੀਂ ਹੈ, ਉਪਰੋਂ ਅਸਾਂ ਆਪਣੀ ੨ ਇਸਤ੍ਰੀ ਨੂੰ
ਏਥੇ ਦੇਖਿਆ ਹੈ, ਹੁਣ ਇਨਾਂ ਦੋਹਾਂ ਦਾ ਹਾਲ ਜਾਣੇ ਤੋ
ਬਿਨਾਂ ਏਥੋਂ ਜਾਣ ਦੀ ਇੱਛਾ ਨਹੀਂ ਹੁੰਦੀ ।

ਭੂਤ—ਠੀਕ ਹੈ, ਅਜਿਹਾ ਹੀ ਹੋਣਾ ਚਾਹੀਏ......

ਇਹ ਕਹਿਕੇ ਭੂਤਨਾਥ ਅਚਾਨਕ ਠਹਿਰ ਗਿਆ
ਕਿਉਂਕਿ ਉਸਦੇ ਕੰਨੀਂ ਵਿੱਚ ਕਿਸੇ ਦੇ ਜ਼ੋਰਨਾਲ ਹੱਸਣ ਦ
ਆਵਾਜ਼ ਆਈ ਅਰ ਇਹ ਅਵਾਜ਼ ਕਿਸੇ ਦੀ ਪਛਾਣ
ਹੋਈ ਜਾਪਦੀ ਸੀ, ਦੇਵੀ ਸਿੰਘ ਨੇ ਭੀ ਉਸ ਆਵਾਜ਼
ਵਲ ਕੁਛ ਧਿਆਨ ਕੀਤਾ ਤੇ ਉਸਨੂੰ ਭੀ ਸੰਦੇਹ ਹੋਯਾ
ਕਿ ਮੈਂ ਭੀ ਇਸਨੂੰ ਕਈ ਵਾਰੀ ਸੁਣ ਚੁੱਕਾ ਹਾਂ ਪਰ ਪੂਰ
ਤਰਾਂ ਪਤਾ ਨ ਲੱਗਾ ਕਿ ਇਹ ਅਵਾਜ਼ ਕਿਸਦੀ ਹੈ ?

ਦੇਵੀ ਸਿੰਘ ਤੇ ਭੂਤਨਾਥ ਦੋਵੇਂ ਹੀ ਉ
ਆਵਾਜ਼ ਵਲ ਦੇਖਣ ਲੱਗ ਪਏ ਕਿ ਇਹ ਆਵਾ
ਕਿਸਦੀ ਹੈ ਅਰ ਕਿਧਰੋਂ ਆਉਂਦੀ ਹੈ ਅਰ ਅਸੀ

ਕਿਸੇ ਤਰਾਂ ਦੇਖ ਸਕਦੇ ਹਾਂ ਜਾਂ ਨਹੀਂ ? ਅਚਾਨਕ ਇਨ੍ਹਾਂ ਦੋਹਾਂ ਦੀ ਨਜ਼ਰ ਕੰਧ ਵਿਚਲੇ ਦੋ ਛੇਕਾਂ ਵਿੱਚ ਜਾ ਪਈ, ਜਿਸ ਵਿੱਚ ਆਦਮੀ ਦਾ ਸਿਰ ਚੰਗੀ ਤਰਾਂ ਜਾ ਸਕਦਾ ਸੀ, ਇਹ ਛੇਕ ਛੱਤ ਤੋਂ ਕੋਈ ਹੱਥ ਕੁ ਭਰ ਨੀਵੇਂ ਸਨ ਤੇ ਹਵਾ ਦੇ ਆਉਣ ਜਾਣ ਲਈ ਬਣਾਏ ਗਏ ਸਨ, ਦੋਹਾਂ ਨੇ ਸੋਚਿਆ ਕਿ ਇਹ ਆਵਾਜ਼ ਇਨ੍ਹਾਂ ਛੇਕਾਂ ਵਿੱਚੋਂ ਆ ਰਹੀ ਹੈ, ਇਤਨੇ ਨੂੰ ਫੇਰ ਹੱਸਣ ਦੀ ਆਵਾਜ਼ ਆਈ ਜਿਸ ਨਾਲ ਪੂਰਾ ਨਿਸਚਾ ਹੋ ਗਿਆ।

ਇਨ੍ਹਾਂ ਦੋਹਾਂ ਨੇ ਸੋਚਿਆ ਕਿ ਕਿਸੇ ਤਰਾਂ ਇਨ੍ਹਾਂ ਛੇਕਾਂ ਤਕ ਪਹੁੰਚਕੇ ਵੇਖਣਾ ਚਾਹੀਦਾ ਹੈ ਕਿ ਕੁਝ ਨਜ਼ਰ ਆਉਂਦਾ ਹੈ ਕਿ ਨਹੀਂ, ਪਰ ਇਸ ਤਰਾਂ ਕਿ ਪਰਲੇ ਪਾਸੇ ਵਾਲਿਆਂ ਨੂੰ ਕੁਝ ਪਤਾ ਨਾ ਲੱਗੇ।

ਅਸੀ ਪਿਛੇ ਲਿਖ ਚੁਕੇ ਹਾਂ ਕਿ ਇਸ ਕਮਰੇ ਵਿਚ ਦੋ ਮੰਜੀਆਂ ਵਿਛੀਆਂ ਹੋਈਆਂ ਸਨ, ਦੇਵੀ ਸਿੰਘ ਨੇ ਉਨ੍ਹਾਂ ਦੋਹਾਂ ਮੰਜੀਆਂ ਨੂੰ ਛੇਕ ਤੱਕ ਪਹੁੰਚਣ ਦਾ ਢੰਗ ਬਣਾਯਾ ਅਰਥਾਤ ਇਕ ਮੰਜੀ ਨੂੰ ਕੰਧ ਦੇ ਸਹਾਰੇ ਖੜਾ ਕਰਕੇ ਦੂਸਰੀ ਉਸਦੇ ਉਪਰ ਖੜੀ ਕਰ ਦਿਤੀ ਅਰ ਕਮਦ ਨਾਲ ਦੋਹਾਂ ਦੇ ਪਾਵੇ ਚੰਗੀ ਤਰਾਂ ਕੱਸਕੇ ਬੰਨ੍ਹ ਦਿਤੇ ਅਰਥਾਤ ਇਕ ਪ੍ਰਕਾਰ ਦੀ ਪੌੜੀ ਬਣ ਗਈ, ਉਪ੍ਰੰਤ ਭੂਤ ਨਾਥ ਦੇ ਮੋਢੇ ਤੇ ਚੜ੍ਹਕੇ ਦੇਵੀ ਸਿੰਘ ਨੇ ਮੋਮਵੱਟੀ ਜੋ ਹਾਂਡੀ ਵਿਚ ਜਗ ਰਹੀ ਸੀ ਬੁਝਾ ਦਿਤੀ। ਉਸ ਵੇਲੇ ਮਲੂਮ ਹੋਯਾ ਕਿ ਉਸ ਪਾਸਿਓਂ ਚਾਨਣ ਭੀ ਆ ਰਿਹਾ ਹੈ, ਭੂਤ ਨਾਥ ਨੇ ਮੰਜੀਆਂ ਨੂੰ ਫੜ ਛਡਿਆ ਤੇ ਦੇਵੀ ਸਿੰਘ ਸੰਘਿਆਂ ਵਿਚ ਪੈਰ ਅੜਾਉਂਦਾ ਹੋਇਆ ਉਪਰ ਚੜ੍ਹ ਗਿਆ, ਉਹ ਛੇਕ ਵੱਡੇ ਸਨ ਅਰਥਾਤ ਓਧਰ ਨੂੰ

ਝੁਕੇ ਹੋਏ ਸਨ, ਇਕ ਛੇਕ ਵਿਚ ਸਿਰ ਪਾਕੇ ਦੇਵੀ ਸਿੰਘ ਨੇ ਦੇਖਣਾ ਅਰੰਭ ਕੀਤਾ। ਓਧਰ ਹੇਠਲੀ ਛੱਤ ਵਿਚ ਬੜਾ ਭਾਰਾ ਕਮਰਾ ਸੀ ਜਿਸਦੀ ਉਚੀ ਛੱਤ ਇਸ ਕਮਰੇ ਦੀ ਛੱਤ ਦੇ ਬਰਾਬਰ ਪਹੁੰਚੀ ਹੋਈ ਸੀ। ਉਸ ਕਮਰੇ ਵਿਚ ਕੋਈ ਚੀਜ ਸਜਾਵਟੀ ਨਹੀਂ ਸੀ ਕੇਵਲ ਹੇਠਾਂ ਫਰਸ਼ ਚਿੱਟਾ ਵਿਛਿਆ ਹੋਇਆ ਸੀ ਅਰ ਦੋ ਸ਼ਮਾਦਾਨ ਜਗ ਰਹੇ ਸਨ। ਇਥੇ ਦੇਵੀ ਸਿੰਘ ਨੇ ਦੋ ਨਕਾਬ ਪੋਸ਼ ਉੱਚੀ ਗੱਦੀ ਤੇ ਅਰ ਚਾਰ ਹੇਠਾਂ ਬੈਠੇ ਹੋਏ ਵੇਖੇ ਅਰ ਇਕ ਪਾਸੇ ਜਿਧਰ ਕੋਈ ਮਰਦ ਨਹੀਂ ਸੀ ਆਪਣੀ ਤੇ ਭੂਤਨਾਥ ਦੀ ਇਸਤ੍ਰੀ ਨੂੰ ਬੈਠੀ ਦੇਖਿਆ। ਇਹ ਸਭ ਆਪਸ ਵਿਚ ਹੌਲੀ ੨ ਗੱਲਾਂ ਕਰ ਰਹੇ ਸਨ ਜੋ ਸਾਫ ਸਮਝ ਵਿਚ ਨਹੀਂ ਆਉਂਦੀਆਂ ਸਨ, ਹਾਂ ਜਦ ਕਦੀ ਕੋਈ ਉਚੀ ਬੋਲਦਾ ਸੀ ਤਾਂ ਕੁਛ ਸਮਝ ਪੈ ਜਾਂਦੀ ਸੀ, ਜੋ ਕੁਛ ਥੋੜੀਆਂ ਬਹੁਤ ਗੱਲਾਂ ਸਮਝ ਵਿਚ ਆਈਆਂ ਉਹਨਾਂ ਦਾ ਭਾਵ ਇਹ ਸੀ ਕਿ ਸੁਰੰਗ ਦਾ ਬੂਹਾ ਨਾ ਬੰਦ ਕਰਨ ਦੀ ਭੁੱਲ ਹੋਜਾਣ ਕਰਕੇ ਭੂਤਨਾਥ ਤੇ ਦੇਵੀ ਸਿੰਘ ਏਥੇ ਆ ਗਏ ਹਨ, ਪਰ ਹੁਣ ਅਗੇ ਨੂੰ ਇਹ ਭੁਲ ਨਹੀਂ ਹੋਣੀ ਚਾਹੀਦੀ ਤਾਂਕਿ ਫੇਰ ਕੋਈ ਏਥੇ ਨ ਆ ਸਕੇ। ਏਤਨੇ ਨੂੰ ਇਕ ਨਕਾਬ ਪੋਸ਼ ਹੋਰ ਆ ਗਿਆ ਜਿਸਨੇ ਆਪਣੀ ਨਕਾਬ ਉਲਟਾਕੇ ਸਿਰ ਦੇ ਉਪਰ ਸੁਟੀ ਹੋਈ ਸੀ, ਜਿਸਦੀ ਸੂਰਤ ਵੇਖਦਿਆਂ ਹੀ ਦੇਵੀ ਸਿੰਘ ਨੇ ਪਛਾਣ ਲਿਆ ਕਿ ਇਹ ਭੂਤਨਾਥ ਦਾ ਪੁਤ੍ਰ ਕਮਲਾ ਦਾ ਸੱਕਾ ਵੱਡਾ ਭਰਾ ਹਰਨਾਮ ਸਿੰਘ ਹੈ, ਦੇਵੀ ਸਿੰਘ ਨੇ ਸਾਰੀ ਉਮਰ ਵਿਚ ਇਕ ਦੋ ਵਾਰੀ ਹੀ ਕਿਤੇ ਹਰਨਾਮ ਸਿੰਘ ਨੂੰ ਕਿਸੇ ਸਮੇਂ ਦੇਖਿਆ ਹੋਵੇਗਾ, ਇਸ ਲਈ

ਉਸਨੂੰ ਪਛਾਣ ਤਾਂ ਲਿਆ ਪਰ ਹੈਰਾਨੀ ਨਾਲ ਕੁਛ ਸੰਦੇਹ ਬਣਿਆਂ ਹੀ ਰਿਹਾ, ਸੋ ਸੰਸਾ ਮਿਟਾਉਂਣ ਲਈ ਦੋਵੀ ਸਿੰਘ ਹੇਠਾਂ ਉਤਰ ਆਇਆ ਅਰ ਆਪ ਮੰਜੀਆਂ ਨੂੰ ਫੜਕੇ ਭੂਤਨਾਥ ਨੂੰ ਉੱਪਰ ਚੜ੍ਹਨ ਲਈ ਤੇ ਉੱਧਰ ਦਾ ਹਾਲ ਵੇਖਣ ਲਈ ਕਿਹਾ।

ਭੂਤਨਾਥ ਭੀ ਉਸੇ ਤਰਾਂ ਉੱਪਰ ਚੜ੍ਹ ਗਿਆ ਅਰ ਜਦ ਉਸ ਪਾਸੇ ਝਾਤ ਮਾਰਕੇ ਆਪਣੇ ਪੁਤ੍ਰ ਹਰਨਾਮ ਸਿੰਘ ਨੂੰ ਵੇਖਿਆ ਤਾਂ ਉਸਨੂੰ ਪਛਾਣਕੇ ਓਹ ਬਹੁਤ ਹੈਰਾਨ ਹੋਇਆ ਅਰ ਬੜੇ ਧਿਆਨ ਨਾਲ ਉਨ੍ਹਾਂ ਦੀਆਂ ਗੱਲਾਂ ਸੁਣਨ ਲੱਗਾ।

ਪਾਠਕ ਜੀ! ਕੋਈ ਵੱਡੀ ਗੱਲ ਨਹੀਂ ਕਿ ਆਪ ਇਸ ਹਰਨਾਮ ਸਿੰਘ ਨੂੰ ਭੁੱਲ ਹੀ ਗਏ ਹੋਵੋ, ਕਿਉਂਕਿ ਜਿੱਥੋਂ ਤਕ ਸਾਨੂੰ ਯਾਦ ਹੈ ਇਸ ਹਰਨਾਮ ਸਿੰਘ ਦਾ ਨਾਉਂ ਸੰਤਤਿ ਦੇ ਦੂਸਰੇ ਭਾਗ ਦੇ ਪੰਜਵੇਂ ਕਾਂਡ ਤੋਂ ਬਿਨਾਂ ਹੋਰ ਕਿਤੇ ਨਹੀਂ ਆਇਆ, ਇਹ ਓਹ ਹਰਨਾਮ ਸਿੰਘ ਨਹੀਂ ਜੋ ਮਾਯਾ ਰਾਣੀ ਦਾ ਏਯਾਰ ਸੀ, ਸਗੋਂ ਇਹ ਕਮਲਾ ਦਾ ਸੱਕਾ ਭਰਾ ਭੂਤਨਾਥ ਦਾ ਅਸਲੀ ਪੁਤ੍ਰ ਹਰਨਾਮ ਸਿੰਘ ਹੈ, ਇਸਨੂੰ ਬਹੁਤ ਚਿਰ ਪਿੱਛੋਂ ਇੱਥੇ ਵੇਖਕੇ ਆਪ ਜ਼ਰੂਰ ਅਸਚਰਜ ਕਰਦੇ ਹੋਵੋਗੇ। ਅੱਛਾ ਹੁਣ ਅਸੀ ਦੱਸਦੇ ਹਾਂ ਕਿ ਭੂਤਨਾਥ ਨੇ ਹੋਰ ਕੀ ਦੇਖਿਆ।

ਭੂਤਨਾਥ ਨੇ ਵੇਖਿਆ ਕਿ ਉਸਦਾ ਪੁਤ੍ਰ ਹਰਨਾਮ ਸਿੰਘ ਗੱਦੀ ਦੇ ਉੱਪਰ ਬੈਠੇ ਹੋਏ ਦੋਹਾਂ ਨਕਾਬਪੋਸ਼ਾਂ ਦੇ ਸਾਹਮਣੇ ਆਕੇ ਖੜਾ ਹੋਕੇ ਵੱਡੇ ਬੂਹੇ ਵਲ ਬੜੇ ਧਿਆਨ ਨਾਲ ਦੇਖ ਰਿਹਾ ਹੈ, ਓਸੇ ਵੇਲੇ ਇਕ ਆਦਮੀ ਇਕ ਮੋਟੇ ਕੱਪੜੇ ਦਾ ਲੰਮਾ ਸਾਰਾ ਪੁਲੰਦਾ ਚੁੱਕੀ ਲਈ

ਅੰਦਰ ਆ ਪਹੁੰਚਾ, ਅਰ ਉਸ ਪੁਲੰਦੇ ਨੂੰ ਗੱਦੀ ਅੱਗੇ ਰੱਖਕੇ ਹੱਥ ਜੋੜਕੇ ਖੜਾ ਹੋ ਗਿਆ ਅਰ ਘੁੱਰਾਈ ਹੋਈ ਅਵਾਜ਼ ਵਿਚ ਬੋਲਿਆ:-ਕ੍ਰਿਪਾ ਨਿਧਾਨ ! ਬੱਸ ਮੈਂ ਇਸੇ ਦਾ ਦਾਹਵਾ ਭੂਤਨਾਥ ਤੇ ਕਰਾਂਗਾ।

ਗੱਦੀ ਤੋਂ ਹੇਠਾਂ ਬੈਠੇ ਹੋਏ ਦੋ ਆਦਮੀਆਂ ਨੇ ਸੈਨਤ ਹੋਣ ਤੇ ਓਹ ਪੁਲੰਦਾ ਖੋਲ੍ਹਿਆ ਤਦ ਭੂਤਨਾਥ ਨੇ ਦੇਖਿਆ ਕਿ ਇਕ ਬਹੁਤ ਵੱਡੀ ਆਦਮੀ ਦੇ ਆਕਾਰ ਜੇਡੀ ਮੂਰਤ ਹੈ।

ਉਸ ਮੂਰਤ ਤੇ ਨਜ਼ਰ ਪੈਂਦਿਆਂ ਹੀ ਭੂਤਨਾਥ ਦੀ ਦਸ਼ਾ ਹੋਰ ਹੋ ਗਈ, ਓਹ ਥਰ ਥਰ ਕੰਬਣ ਲਗ ਪਿਆ ਤੇ ਬਥੇਰਾ ਆਪਣਾ ਆਪ ਸੰਭਾਲਣ ਤੇ ਭੀ ਉਸਦੇ ਮੂੰਹੋਂ ਇਕ ਚੀਕ ਨਿਕਲ ਗਈ, ਉਸ ਵੇਲੇ ਭੂਤਨਾਥ ਨੇ ਇਹ ਭੀ ਵੇਖਿਆ ਕਿ ਮੇਰੀ ਚੀਕ ਦੀ ਆਵਾਜ਼ ਓਨ੍ਹਾਂ ਦੇ ਕੰਨਾਂ ਤਕ ਪਹੁੰਚ ਗਈ ਹੈ ਅਰ ਓਹ ਲੋਕ ਹੈਰਾਨ ਹੋਕੇ ਉੱਪਰ ਵੱਲ ਵੇਖਣ ਲੱਗ ਪਏ ਹਨ।

ਭੂਤ ਨਾਥ ਤੁਰਤ ਹੇਠਾਂ ਉਤਰ ਆਇਆ ਅਰ ਕੰਬਦਾ ੨ ਬੋਲਿਆ ਹਾਇ! ਮੈਂ ਆਪਣੇ ਆਪ ਨੂੰ ਸੰਭਾਲ ਨ ਸਕਿਆ ਤੇ ਮੇਰ ਮੂੰਹੋਂ ਚੀਕ ਨਿਕਲ ਹੀ ਗਈ, ਜਿਸ ਨੂੰ ਓਨ੍ਹਾਂ ਨੇ ਸੁਣ ਲਿਆ ਹੈ, ਸ਼ਾਇਦ ਕੋਈ ਉਨ੍ਹਾਂ ਵਿਚੋਂ ਏਧਰ ਭੀ ਆ ਜਾਵੇ, ਸੋ ਆਪ ਜੋ ਉਚਿਤ ਸਮਝੋ ਸੋ ਕਰੋ, ਮੈਂ ਆਪਣਾ ਹਾਲ ਕੁਛ ਫਿਰ ਠਹਿਰਕੇ ਦਸਾਂਗਾ। ਇਹ ਕਹਿਕੇ ਭੂਤ ਨਾਥ ਧਰਤੀ ਤੇ ਬੈਠ ਗਿਆ।

ਦੇਵੀਸਿੰਘ ਨੇ ਝੱਟ ਬਟੂਏ ਵਿਚੋਂ ਮੋਮਵੱਤੀ ਕੱਢਕੇ ਜਗਾਈ ਅਰ ਪੁਤਲੀ ਦੇਕੇ ਭੂਤਨਾਥ ਨੂੰ ਸੁਚੇਤ ਕੀਤਾ

ਅਤੇ ਫੇਰ ਉਸ ਦੇ ਮੌਢੇ ਤੇ ਰਖਕੇ ਹਾਂਡੀ ਜਗਾਈ ਤੇ ਆਪਣੀ ਮੋਮਬੱਤੀ ਬੁਝਾਕੇ ਰੱਖ ਲਈ ਅਤੇ ਛੇਤੀ ਨਾਲ ਦੋਵੇਂ ਮੰਜੀਆਂ ਲਾਹਕੇ ਉਸੇ ਥਾਂ ਡਾਹਕੇ ਵਿਛਾ ਦਿੱਤੀਆਂ ਤੇ ਇੱਕ ਮੰਜੀ ਤੇ ਭੂਤਨਾਥ ਨੂੰ ਲੰਮਾ ਪਾਕੇ ਢਿੱਡ ਪੀੜ ਦਾ ਬਹਾਨਾ ਕਰਾਕੇ ਹਾਇ ਹਾਇ ਕਰਨ ਲਈ ਕਹਿਕੇ ਆਪ ਉਸ ਦੇ ਸਿਰਹਾਨੇ ਬੈਠ ਗਿਆ। ਏਤਨੇ ਚਿਰ ਨੂੰ ਕਮਰੇ ਦਾ ਬੂਹਾ ਖੁਲ੍ਹਾ ਤੇ ਤਿੰਨ ਚਾਰ ਨਕਾਬ ਪੋਸ਼ ਆਦਮੀ ਅੰਦਰ ਆਉਂਦੇ ਨਜ਼ਰ ਪਏ।

ਉਨ੍ਹਾਂ ਆਦਮੀਆਂ ਨੇ ਪਹਿਲਾਂ ਧਿਆਨ ਨਾਲ ਕਮਰੇ ਦੇ ਅੰਦਰ ਦਾ ਹਾਲ ਦੇਖਿਆ, ਫੇਰ ਇੱਕ ਨੇ ਅਗੇ ਹੋਕੇ ਦੇਵੀ ਸਿੰਘ ਤੋਂ ਪੁਛਿਆ ਕਿਉਂ ਅਜੇ ਤੱਕ ਤੁਸੀ ਜਾਗ ਹੀ ਰਹੇ ਹੋ?

ਦੇਵੀ—ਹਾਂ (ਭੂਤਨਾਥ ਵੱਲ ਸੈਨਤ ਕਰਕੇ) ਇਸ ਨੂੰ ਢਿੱਡ ਪੀੜ ਹੋ ਰਹੀ ਹੈ ਤੇ ਬੜਾ ਕਸ਼ਟ ਹੋ ਰਿਹਾ ਹੈ, ਕਦੀ ਕਦੀ ਪੀੜ ਦੇ ਜ਼ੋਰ ਨਾਲ ਚੀਕਾਂ ਮਾਰਨ ਲੱਗ ਜਾਂਦਾ ਹੈ।

ਨਕਾਬ ਪੋਸ਼—(ਭੂਤ ਨਾਥ ਵੱਲ ਦੇਖਕੇ) ਅੰਜ ਏਥੇ ਆਕੇ ਤਾਂ ਕੁਛ ਖਾਧਾ ਪੀਤਾ ਭੀ ਨਹੀਂ।

ਦੇਵੀ—ਜੀ ਹਾਂ ਕੁਛ ਅਜਿਹਾ ਹੀ ਗੜਬੜ ਹੋਵੇ ਗੀ।

ਨਕਾਬਪੋਸ਼—ਫੇਰ ਕੁਛ ਔਖਧੀ ਆਦਿਕ ਦਾ ਪ੍ਰਬੰਧ ਕੀਤਾ ਜਾਵੇ?

ਦੇਵੀ-ਮੈਂ ਏਹੋ ਜਹੀ ਦਵਾਈ ਖੁਵਾਈ ਹੈ ਜਿਸ ਨਾਲ ਕੁਛ ਆਰਾਮ ਹੈ, ਆਸ਼ਾ ਹੈ ਕਿ ਥੋੜੇ ਚਿਰ ਤਕ ਪੂਰਾ ਆਰਾਮ ਹੋ ਜਾਵੇਗਾ*।

ਇਹ ਸੁਣਕੇ ਓਹ ਲੋਕ ਚਲੇ ਗਏ ਅਰ ਪਹਿਲੇ ਵਾਂਗ ਬਾਹਰੋਂ ਬੂਹਾ ਬੰਦ ਕਰ ਗਏ।

ਜਦ ਸਭ ਚਲੇ ਗਏ ਤਾਂ ਭੂਤਨਾਥ ਤੇ ਦੇਵੀ ਸਿੰਘ ਫੇਰ ਗੱਲਾਂ ਕਰਨ ਲਗ ਪਏ, ਦੇਵੀ ਸਿੰਘ ਨੇ ਕਿਹਾ ਅੱਛਾ ਹੁਣ ਤੂੰ ਦੱਸ ਕਿ ਉਸ ਕਮਰੇ ਵਿਚ ਤੂੰ ਕੀ ਵੇਖਿਆ ਸੀ ਜਿਸ ਨਾਲ ਤੇਰੀ ਚੀਕ ਨਿਕਲ ਗਈ ਸੀ ?

ਭੂਤ-ਉਫ ! ਮੇਰੇ ਪਜਾਰੇ ਮਿੱਤ੍ਰ ਦੇਵੀ ਸਿੰਘ ! ਮੈਂ ਹੁਣ ਤੁਹਾਨੂੰ ਬੜੀ ਪ੍ਰਸੰਨਤਾ ਤੇ ਸੱਚੇ ਮਨ ਨਾਲ ਆਪਣਾ ਮਿੱਤ੍ਰ ਕਹਿ ਰਿਹਾ ਹਾਂ ਭਾਵੇਂ ਤੁਸੀ ਮੈਥੋਂ ਵੱਡੇ ਹੀ ਕਿਉਂ ਨ ਹੋਵੋ, ਉਸ ਕਮਰੇ ਵਿਚ ਜੋ ਕੁਛ ਮੈਂ ਦੇਖਿਆ ਹੈ ਉਸਨੇ ਮੈਨੂੰ ਡਰਾ ਦਿੱਤਾ ਹੈ, ਪਹਿਲਾਂ ਤਾਂ ਮੈਂ ਆਪਣੇ ਪੁਤ੍ਰ ਨੂੰ ਦੇਖਿਆ ਹੈ ਜਿਸਨੂੰ ਆਸ਼ਾ ਹੈ ਕਿ ਆਪ ਨੇ ਭੀ ਦੇਖਿਆ ਹੋਵੇਗਾ।

ਦੇਵੀ-ਹਾਂ ਮੈਂ ਦੇਖਿਆ ਸੀ, ਕੇਵਲ ਸੰਦੇਹ ਮਿਟਾਉਣ ਲਈ ਤੁਹ ਨੂੰ ਦਿਖਾਇਆ ਸੀ, ਭਾਵੇਂ ਕਿਸੇ ਏਧਾਰ ਨੇ ਹੀ ਸੂਰਤ ਬਦਲੀ ਹੋਈ ਹੋਵੇ ਪਰ ਹੈ ਠੀਕ ਉਸੇ ਤਰਾਂ ਦਾ।

ਭੂਤ-ਜੇ ਤੁਹਾਡੀ ਸੂਰਤ ਬਨਾਵਟੀ ਨਹੀਂ ਹੈ ਤਾਂ

---

*ਪਾਠਕ! ਸਭ ਪੇਟ ਦਰਦ, ਸੂਲ, ਅਫਾਰੇ ਨੂੰ ਦੂਰ ਕਰਨ ਲਈ ਅਦਭੁਤ ਦਵਾਈ ਰਾਮ ਬੱਲਭ ਚੂਰਨ ਭਾਈ ਸੁੰਦਰ ਸਿੰਘ ਹਕੀਮ ਚੌਂਕ ਬਾਬਾ ਅਟੱਲ ਸਾਹਿਬ ਅੰਮ੍ਰਿਤਸਰ ਤੋਂ ਮੰਗਾਓ।

ਠੀਕ ਮੇਰਾ ਪੁਤ੍ਰ ਹਰਨਾਮ ਸਿੰਘ ਹੈ ਪਰ ਉਸਦੇ ਵਲੋਂ ਤਾਂ ਮੈਨੂੰ ਕੁਛ ਚਿੰਤਾ ਨਹੀਂ ਹੋਈ ਪਰ ਉਸਦੇ ਪਿੱਛੋਂ ਇਕ ਚੀਜ਼ ਅਜੇਹੀ ਦੇਖੀ ਜਿਸਨੂੰ ਦੇਖਦਿਆਂ ਹੀ ਮੇਰੇ ਮੂੰਹ ਵਿੱਚੋਂ ਚੀਕ ਨਿਕਲ ਗਈ।

ਦੇਵੀ—ਉਹ ਕੀ ਚੀਜ਼ ਸੀ ?

ਭੂਤ—ਉਹ ਇਕ ਮੂਰਤ ਸੀ ਜੋ ਇਕ ਆਦਮੀ ਨੇ ਨਕਾਬਪੋਸ਼ ਦੇ ਅੱਗੇ ਗੱਦੀ ਉੱਤੇ ਲਿਆ ਰੱਖੀ ਸੀ ਤੇ ਕਿਹਾ ਸੀ ਬੱਸ ਮੈਂ ਇਸਦਾ ਦਾਹਵਾ ਭੂਤਨਾਥ ਤੇ ਕਰਾਂਗਾ

ਦੇਵੀ—ਉਹ ਮੂਰਤ ਕਿਸਦੀ ਸੀ, ਕਿਸੇ ਮਰਦ ਦੀ ਕਿ ਇਸਤ੍ਰੀ ਦੀ ?

ਭੂਤ—(ਹਾਉਕਾ ਭਰਕੇ) ਉਹ ਇਸਤ੍ਰੀ, ਪੁਰਸ਼, ਜੰਗਲ, ਪਹਾੜ, ਵੱਸੋਂ ਉਜਾੜ ਸਭਨਾਂ ਚੀਜ਼ਾਂ ਦੀ ਮੂਰਤ ਸੀ, ਮੈਂ ਕੀ ਦੱਸਾਂ ਕਿ ਕਿਸਦੀ ਮੂਰਤ ਸੀ ? ਇਕ ਇਹੋ ਹੀ ਅਜੇਹੀ ਗੱਲ ਹੈ ਜਿਸਨੂੰ ਮੈਂ ਆਪਣੇ ਮੂੰਹੋਂ ਨਹੀਂ ਕੱਢ ਸਕਦਾ, ਪਰ ਹੁਣ ਮੈਂ ਆਪ ਤੋਂ ਕੋਈ ਗੱਲ ਨਹੀਂ ਲੁਕਾਵਾਂਗਾ, ਭਾਵੇਂ ਕੁਛ ਭੀ ਕਿਉਂ ਨ ਹੋਵੇ। ਆਪ ਇਹ ਤਾਂ ਚੰਗੀ ਤਰਾਂ ਜਾਣਦੇ ਹੀ ਹੋ ਕਿ ਮੈਂ ਉਸ ਪਿੱਤਲ ਦੀ ਸੰਦੂਕੜੀ ਪਾਸੋਂ ਕਿਤਨਾ ਡਰਦਾ ਹਾਂ ਜੋ ਨਕਲੀ ਬਲਭੱਦ੍ਰ ਸਿੰਘ ਨੇ ਪੇਸ਼ ਕੀਤੀ ਸੀ ਅਰ ਹੁਣ ਤਕ ਤੇਜ ਸਿੰਘ ਦੇ ਪਾਸ ਹੈ?

ਦੇਵੀ—ਮੈਂ ਜਾਣਦਾ ਹਾਂ, ਉਸ ਦਿਨ ਭੀ ਮੇਰਾ ਧਿਆਨ ਸੰਦੂਕੜੀ ਵਲ ਚਲਾ ਗਿਆ ਸੀ, ਜਦ ਇਸ ਨਕਾਬਪੋਸ਼ ਨੇ ਖੜੇ ਹੋਕੇ ਦਰਬਾਰ ਵਿਚ ਤੇਰੀ ਉਪਮਾ ਕੀਤੀ ਸੀ ਅਰ ਮੂੰਹ ਮੰਗਿਆ ਇਨਾਮ ਦੇਣ ਲਈ ਕਿਹਾ ਸੀ।

ਭੂਤ—ਠੀਕ ਹੈ, ਬਲਭੱਦ੍ਰ ਸਿੰਘ ਨੇ ਭੀ ਮੈਨੂੰ ਇਹੋ ਕਿਹਾ ਸੀ ਕਿ "ਇਹ ਨਕਾਬਪੋਸ਼ ਤੇਰੇ ਸਹਾਇਕ ਹਨ, ਤੇਰੇ ਭੇਤ ਢੱਕੇ ਰਹਿਣ ਪਿੱਛੋਂ ਮਹਾਰਾਜ ਪਾਸੋਂ ਤੈਨੂੰ ਸੰਦੂਕੜੀ ਦੁਆਉਣੀ ਚਾਹੁੰਦੇ ਹਨ" ਮੈਂ ਭੀ ਏਹੋ ਸੋਚਕੇ ਪ੍ਰਸੰਨ ਸਾਂ ਤੇ ਚਾਹੁੰਦਾ ਸਾਂ ਕਿ ਮੁਕੱਦਮਾ ਸਮਾਪਤ ਹੋਣ ਤੋਂ ਪਹਿਲਾਂ ਹੀ ਮੈਨੂੰ ਇਨਾਮ ਮੰਗਣ ਦਾ ਕੋਈ ਸਮਾਂ ਮਿਲ ਜਾਵੇ, ਪ੍ਰੰਤੂ ਇਸ ਮੂਰਤ ਨੇ ਜੋ ਮੈਂ ਹੁਣ ਵੇਖ ਚੁੱਕਾ ਹਾਂ ਮੇਰਾ ਲੱਕ ਤੋੜ ਦਿੱਤਾ ਹੈ ਅਰ ਮੈਂ ਫੇਰ ਆਪਣੇ ਜੀਵਨ ਤੋਂ ਨਿਰਾਸ ਹੋ ਗਿਆ ਹਾਂ।

ਦੇਵੀ—ਤਾਂ ਉਸ ਸੰਦੂਕੜੀ ਤੇ ਇਸ ਮੂਰਤ ਦਾ ਕੀ ਸੰਬੰਧ?

ਭੂਤ—ਜੋ ਭੇਤ ਉਸ ਸੰਦੂਕੜੀ ਦੇ ਵਿੱਚ ਬੰਦ ਸੀ ਓਹੋ ਭੇਤ ਇਹ ਮੂਰਤ ਪ੍ਰਗਟ ਕਰਦੀ ਹੈ, ਜਿਸਦੇ ਬਿਨਾਂ ਮੈਂ ਇਹ ਭੀ ਸੋਚਿਆ ਹੋਇਆ ਸੀ ਕਿ ਹੁਣ ਇਸਦਾ ਦਾਹਵਾ ਕਰਨ ਵਾਲਾ ਕੋਈ ਨਹੀਂ, ਪਰ ਹੁਣ ਇਹ ਭੀ ਮਲੂਮ ਹੋ ਗਿਆ ਕਿ ਉਸਦਾ ਦਾਹਵੇਦਾਰ ਭੀ ਆ ਪਹੁੰਚਾ ਹੈ ਅਰ ਉਸੇ ਨੇ ਇਹ ਮੂਰਤ ਪੇਸ਼ ਕੀਤੀ ਹੈ।

ਦੇਵੀ—ਕੀ ਤੁਸੀ ਨਹੀਂ ਦੱਸ ਸਕਦੇ ਕਿ ਉਸ ਸੰਦੂਕੜੀ ਤੇ ਇਸ ਮੂਰਤ ਵਿਚ ਕੀ ਭੇਤ ਹੈ?

ਭੂਤ—(ਹਉਕਾ ਭਰਕੇ) ਹੁਣ ਮੈਂ ਆਪ ਤੋਂ ਕੋਈ ਗੱਲ ਨਹੀਂ ਲੁਕਾਵਾਂਗਾ, ਪਰ ਇਹ ਸਮਝ ਰੱਖੋ ਕਿ ਇਸ ਭੇਤ ਨੂੰ ਸੁਣਕੇ ਆਪ ਆਪਣੇ ਉੱਪਰ ਇਕ ਪ੍ਰਕਾਰ ਦਾ ਭਾਰ ਪਾ ਲਵੋਗੇ।

ਦੇਵੀ—ਜੋ ਕੁਛ ਹੋਵੇਗਾ ਸਹਾਰਿਆ ਜਾਵੇਗਾ ਅਰ ਤੇਰੀ ਸਹਾਇਤਾ ਕਰਨੀ ਹੀ ਪਵੇਗੀ, ਪਰ ਸਭ ਤੋਂ

ਪਹਿਲਾਂ ਮੈਂ ਇਹ ਸੁਣਨਾ ਚਾਹੁੰਦਾ ਹਾਂ ਕਿ ਇਸ ਭੇਤ ਦਾ ਕੁਛ ਸੰਬੰਧ ਮਹਾਰਾਜ ਨਾਲ ਭੀ ਹੈ ਕਿ ਨਹੀਂ ?

ਭੂਤ—ਨਹੀਂ, ਮਹਾਰਾਜ ਨਾਲ ਕੋਈ ਸੰਬੰਧ ਨਹੀਂ, ਹੈ, ਮੈਂ ਮਹਾਰਾਜ ਦੇ ਨਾਲ ਕੋਈ ਅਯੋਗ ਵਰਤਾਉ ਨਹੀਂ ਕੀਤਾ, ਜੋ ਕੁਛ ਬੁਰਾ ਕੀਤਾ ਹੈ ਆਪਣੇ ਆਪ ਨਾਲ ਜਾਂ ਆਪਣੇ ਵੈਰੀਆਂ ਨਾਲ।

ਦੇਵੀ—ਜਦ ਮਹਾਰਾਜ ਨਾਲ ਇਸ ਭੇਤ ਦਾ ਕੋਈ ਸੰਬੰਧ ਨਹੀਂ ਹੈ ਤਾਂ ਮੈਂ ਹਰ ਪ੍ਰਕਾਰ ਤੇਰੀ ਸਹਾਇਤਾ ਕਰ ਸਕਦਾ ਹਾਂ। ਹੱਛਾ ਤਾਂ ਹੁਣ ਕਹੋ ਕਿ ਕੀ ਭੇਤ ਹੈ ?

ਭੂਤ—ਇਸ ਵੇਲੇ ਨ ਪੁਛੋ, ਕਿਉਂਕਿ ਅਸੀ ਵਚਿੱਤ੍ ਥਾਂ ਤੇ ਕੈਦ ਹਾਂ, ਪਤਾ ਨਹੀਂ ਜੋ ਕੋਈ ਲਕਕੇ ਸਾਡੀਆਂ ਗੱਲਾਂ ਸੁਣ ਰਿਹਾ ਹੋਵੇ, ਹਾਂ ਬਾਹਰ ਨਿਕਲਕੇ ਜ਼ਰੂਰ ਦੱਸ ਦੇਵਾਂਗਾ।

ਦੇਵੀ—ਹਛਾ ਇਹ ਤਾਂ ਦੱਸ ਕਿ ਉਸ ਆਦਮੀ ਦੀ ਸੂਰਤ ਤੂੰ ਚੰਗੀ ਤਰਾਂ ਵੇਖ ਲਈ ਸੀ ਕਿ ਨਹੀਂ ਜਿਸਨੇ ਉਹ ਮੂਰਤ ਨਕਾਬ ਪੋਸ਼ ਦੇ ਪੇਸ਼ ਕੀਤੀ ਸੀ ?

ਭੂਤ—ਹਾਂ ਚੰਗੀ ਤਰਾਂ ਵੇਖ ਲਈ ਸੀ। ਮੈਂ ਉਸਨੂੰ ਚੰਗੀ ਤਰਾਂ ਪਛਾਣਦਾ ਹਾਂ, ਕਿਉਂਕਿ ਸੰਸਾਰ ਵਿਚ ਉਸ ਤੋਂ ਵਧਕੇ ਹੋਰ ਕੋਈ ਮੇਰਾ ਵੈਰੀ ਨਹੀਂ ਹੈ। ਉਸਨੂੰ ਆਪਣੀ ਇਯਾਰੀ ਦਾ ਬੜਾ ਘੁਮੰਡ ਹੈ।

ਦੇਵੀ—ਜੇ ਉਹ ਤੇਰੇ ਕਾਬੂ ਆ ਜਾਵੇ ਤਾਂ ?

ਭੂਤ—ਮੈਂ ਉਸਨੂੰ ਜ਼ਰੂਰ ਕਾਬੂ ਕਰਕੇ ਮਾਰ ਸੁੱਟਣ ਦਾ ਯਤਨ ਕਰਾਂਗਾ, ਮੈਂ ਤਾਂ ਉਸਦੇ ਵੱਲੋਂ ਉੱਕਾ ਹੀ ਨਿਸਚਿੰਤ ਹੋ ਗਿਆ ਸੀ, ਮੈਨੂੰ ਇਸ ਗੱਲ ਦਾ ਰਤੀ ਭਰ ਭੀ ਪਤਾ ਨਹੀਂ ਸੀ ਕਿ ਉਹ ਜੀਉਂਦਾ ਹੈ।

ਦੇਵੀ–ਹੱਛਾ ਕੋਈ ਚਿੰਤਾ ਨਹੀਂ ਜੋ ਹੋਵੇਗਾ ਦੇਖਿਆ ਜਾਵੇਗਾ ਤੂੰ ਹੁਣੇ ਕਿਉਂ ਘਬਰਾ ਰਿਹਾ ਹੈਂ।

ਭੂਤ–ਜੇ ਉਹ ਸੰਦੂਕੜੀ ਮੈਨੂੰ ਮਿਲ ਜਾਵੇ ਅਰ ਖੁਲ੍ਹਣ ਤੱਕ ਸਮਾ ਨ ਆਵੇ ਤਾਂ ....

ਦੇਵੀ–ਮੈਂ ਉਹ ਸੰਦੂਕੜੀ ਤੈਨੂੰ ਲੈ ਦੇਵਾਂਗਾ ਖੋਲ੍ਹਣ ਨਹੀਂ ਦੇਵਾਂਗਾ।

ਭੂਤ–(ਪ੍ਰਸੰਨਤਾ ਨਾਲ ਦੇਵੀ ਸਿੰਘ ਦਾ ਹੱਥ ਫੜਕੇ) ਜੇ ਇਹ ਗੱਲ ਹੋ ਜਾਵੇ ਤਾਂ ਹੋਰ ਕੀ ਚਾਹੀਦਾ ਹੈ।

ਦੇਵੀ–ਏਸੇ ਤਰਾਂ ਹੋਵੇਗਾ, ਹੱਛਾ ਹੁਣ ਇਹ ਸੋਚਣਾ ਚਾਹੀਦਾ ਹੈ ਕਿ ਹੁਣ ਸਾਨੂੰ ਕੀ ਕਰਨਾ ਚਾਹੀਏ? ਮੈਂ ਸਮਝਦਾ ਹਾਂ ਕਿ ਦਿਨ ਚੜ੍ਹਦਿਆਂ ਹੀ ਸਾਨੂੰ ਏਥੋਂ ਬਾਹਰ ਕਢ ਦਿਤਾ ਜਾਵੇਗਾ।

ਭੂਤ–ਮੈਂ ਭੀ ਏਹੋ ਸੋਚਦਾ ਹਾਂ, ਪਰ ਜੇ ਇਹ ਗੱਲ ਹੋਈ ਤਾਂ ਮੇਰੀ ਤੇ ਤੁਹਾਡੀ ਇਸਤ੍ਰੀ ਦਾ ਕੁਛ ਪਤਾ ਨਹੀਂ ਲੱਗੇਗਾ।

ਦੇਵੀ ਸਿੰਘ ਤੇ ਭੂਤਨਾਥ ਬਹੁਤ ਚਿਰ ਤੱਕ ਕੁਛ ਸੋਚਦੇ ਰਹੇ, ਏਥੋਂ ਤੱਕ ਕਿ ਦਿਨ ਚੜ੍ਹ ਆਇਆ ਅਰ ਕਈ ਨਕਾਬਪੋਸ਼ ਬੂਹਾ ਖੋਲ੍ਹਕੇ ਅੰਦਰ ਲੰਘ ਆਏ, ਅਰ ਉਨ੍ਹਾਂ ਨੂੰ ਬਾਹਰ ਚੱਲਣ ਲਈ ਕਿਹਾ।

## ਤੀਸਰਾ ਕਾਂਡ

ਮਹਾਰਾਜ ਤੋਂ ਵੱਖ ਹੋਕੇ ਦੇਵੀਸਿੰਘ ਤੇ ਭਲਭੱਦ੍ਰਸਿੰਘ ਤੋਂ ਵਖ ਹੋਕੇ ਭੂਤਨਾਥ ਦੋਹਾਂ ਨਕਾਬਪੋਸ਼ਾਂ ਦਾ ਪਤਾ ਲੈਣ ਚਲੇ ਗਏ। ਉਸ ਦਿਨ ਤੇ ਸਾਰੀ ਰਾਤ ਕਿਸੇ ਨੇ ਉਨ੍ਹਾਂ ਦੀ ਖੋਜ ਨਾ ਕੀਤੀ ਪਰ ਦੂਸਰੇ ਦਿਨ ਸਵੇਰਾ ਹੁੰਦਿਆਂ ਹੀ ਇਨ੍ਹਾਂ

ਨੂੰ ਮਹਾਰਾਜ ਵੱਲੋਂ ਸੱਦਾ ਪਹੁੰਚਾ, ਪਰ ਅੱਗੋਂ ਉੱਤਰ ਮਿਲਿਆ ਕਿ ਉਨ੍ਹਾਂ ਦੋਹਾਂ ਦਾ ਕੋਈ ਪਤਾ ਨਹੀਂ ਹੈ ਜੋ ਕਿੱਥੇ ਗਏ ਹਨ ਅਰ ਅਜੇ ਤੱਕ ਨਹੀਂ ਆਏ। ਮਹਾਰਾਜ ਸਮਝ ਗਏ ਕਿ ਦੇਵੀਸਿੰਘ ਵਾਂਗ ਭੂਤਨਾਥ ਭੀ ਉਨ੍ਹਾਂ ਨਕਾਬਪੋਸ਼ਾਂ ਦਾ ਪਤਾ ਲੈਣ ਗਿਆ ਹੈ, ਪਰ ਉਨ੍ਹਾਂ ਦੇ ਮੁੜਕੇ ਨ ਆਉਣ ਕਰਕੇ ਇਕ ਪ੍ਰਕਾਰ ਦੀ ਚਿੰਤਾ ਜੇਹੀ ਹੋ ਗਈ ਅਰ ਲਾਚਾਰ ਹੋਕੇ ਮਹਾਰਾਜ ਨੂੰ ਅੱਜ ਦਾ ਦਰਬਾਰ ਆਮ ਦਾ ਜਲਸਾ ਬੰਦ ਕਰਨਾ ਪਿਆ।

ਦਰਬਾਰ ਆਮ ਦੇ ਬੰਦ ਹੋਣ ਦੀ ਖਬਰ ਉਥੋਂ ਵਾਲਿਆਂ ਨੂੰ ਤਾਂ ਮਿਲ ਗਈ ਪਰ ਉਹ ਦੋਵੇਂ ਨਕਾਬ ਪੋਸ਼ ਆਪਣੇ ਸਮੇਂ ਤੇ ਆ ਹੀ ਗਏ ਅਰ ਉਨ੍ਹਾਂ ਦੇ ਆਉਣ ਦੀ ਖਬਰ ਮਹਾਰਾਜ ਬੀਰੇਂਦ੍ਰ ਸਿੰਘ ਨੂੰ ਦਿੱਤੀ ਗਈ, ਉਸ ਵੇਲੇ ਮਹਾਰਾਜ ਬੀਰੇਂਦ੍ਰ ਸਿੰਘ ਇਕਾਂਤ ਵਿੱਚ ਬੈਠੇ ਹੋਏ ਤੇਜਸਿੰਘ ਤੇ ਬਾਕੀ ਆਪਣੇ ਇਯਾਰਾਂ ਨਾਲ ਭੂਤਨਾਥ ਤੇ ਦੇਵੀ ਸਿੰਘ ਵੱਲੋਂ ਕੁਛ ਗੱਲਾਂ ਕਰ ਰਹੇ ਸਨ, ਉਨ੍ਹਾਂ ਨੇ ਹੈਰਾਨ ਹੋਕੇ ਨਕਾਬਪੋਸ਼ਾਂ ਦਾ ਆਉਣਾ ਸੁਣਿਆਂ ਅਰ ਹਾਜ਼ਰ ਹੋਣ ਦੀ ਆਗਜਾ ਦਿੱਤੀ।

ਦੋਹਾਂ ਨਕਾਬਪੋਸ਼ਾਂ ਨੇ ਹਾਜ਼ਰ ਹੋਕੇ ਬੜੇ ਅਦਬ ਨਾਲ ਮਹਾਰਾਜ ਨੂੰ ਪ੍ਰਨਾਮ ਕੀਤਾ ਅਰ ਆਗਜਾ ਹੋਣ ਤੇ ਮਹਾਰਾਜ ਤੋਂ ਕੁਛ ਪਰੇ ਤੇਜ ਸਿੰਘ ਦੇ ਪਾਸ ਬੈਠ ਗਏ। ਇਸ ਵੇਲੇ ਇਕਾਂਤ ਦਾ ਦਰਬਾਰ ਸੀ, ਮਹਾਰਾਜ ਨੂੰ ਨਕਾਬ ਪੋਸ਼ਾਂ ਦੀਆਂ ਗੱਲਾਂ ਸੁਣਨ ਦਾ ਬੜਾ ਚਾਉ ਸੀ, ਇਸ ਲਈ ਉਨ੍ਹਾਂ ਦੇ ਬੈਠਦਿਆਂ ਹੀ ਆਪ ਉਨ੍ਹਾਂ ਨਾਲ ਗੱਲਾਂ ਕਰਨ ਲਗ ਪਏ।

ਬੀਰੇਂਦ੍ਰ ਅੱਜ ਭੂਤਨਾਥ ਦੇ ਨ ਹੋਣ ਕਰਕੇ

ਮੁਕੱਦਮੇ ਦਾ ਕੰਮ ਰੋਕਣਾ ਪਿਆ ।

ਇਕ ਨਕਾਬਪੋਸ਼–(ਹੱਥ ਜੋੜਕੇ) ਜੀ ਹਾਂ ਮੈਂ ਏਥੇ ਆਉਂਦਿਆਂ ਹੀ ਸੁਣਿਆ ਹੈ ਕਿ "ਕਲ ਦਾ ਦੇਵੀ ਸਿੰਘ ਤੇ ਭੂਤਨਾਥ ਦਾ ਕੋਈ ਪਤਾ ਨਹੀਂ ਹੈ, ਇਸ ਲਈ ਅੱਜ ਦਰਬਾਰ ਨਹੀਂ ਹੋਵੇਗਾ" ਪਰ ਹੈਰਾਨੀ ਹੈ ਕਿ ਭੂਤਨਾਥ ਤੇ ਦੇਵੀ ਸਿੰਘ ਕੱਠੇ ਹੀ ਕਿਤੇ ਚਲੇ ਗਏ ! ਮੈਂ ਤਾਂ ਏਹੋ ਸਮਝਦਾ ਹਾਂ ਕਿ ਭੂਤ ਨਾਥ ਤਾਂ ਸਾਡਾ ਪਤਾ ਲੈਣ ਲਈ ਕਿਤੇ ਗਿਆ ਹੈ ਅਰ ਉਨ੍ਹਾਂ ਦਾ ਅਜੇਹਾ ਕਰਨਾ ਕੋਈ ਅਚੰਭੇ ਦੀ ਗੱਲ ਨਹੀਂ, ਪਰ ਦੇਵੀ ਸਿੰਘ ਬਿਨਾਂ ਪੁੱਛੇ ਚਲੇ ਗਏ ਹਨ ਇਸ ਗੱਲ ਦਾ ਅਚੰਭਾ ਹੈ ।

ਬੀਰੇਂਦ੍ਰ–ਦੇਵੀਸਿੰਘ ਬਿਨਾਂ ਪੁਛੇ ਨਹੀਂ ਗਿਆ, ਮੈਥੋਂ ਪੁਛ ਗਿਆ ਹੈ ।

ਨਕਾਬਪੋਸ਼–ਤਾਂ ਉਨ੍ਹਾਂਨੂੰ ਮਹਾਰਾਜ ਨੇ ਸਾਡਾਪਤਾ ਕਰਨ ਦੀ ਆਗਜ਼ਾ ਕਿਉਂ ਦਿੱਤੀ ? ਅਸੀ ਤਾਂ ਮਹਾਰਾਜ ਦੇ ਤਾਬੇਦਾਰ ਆਪ ਹੀ ਆਪਣਾ ਭੇਤ ਖੋਲਣ ਨੂੰ ਤਿਆਰ ਹਾਂ ਅਰ ਛੇਤੀ ਹੀ ਸਮਾਂ ਹੋਣ ਤੇ ਪ੍ਰਗਟ ਹੋ ਜਾਵਾਂਗੇ, ਕੇਵਲ ਮੁਕੱਦਮੇ ਦੇ ਗੁੰਝਲ ਖੋਲਣ ਤੇ ਕੈਦੀਆਂ ਨੂੰ ਨਿਰੁਤ੍ਰ ਕਰਨ ਲਈ ਅਸੀ ਲੁਕੇ ਹੋਏ ਹਾਂ ।

ਤੇਜ–ਆਪ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਹੀਂ ਹੈ ਕਿ ਭੂਤਨਾਥ ਨੇ ਦੇਵੀਸਿੰਘ ਨੂੰ ਆਪਣਾ ਮਿਤ੍ਰ ਕਰ ਲਿਆ ਹੈ, ਜਿਸ ਵੇਲੇ ਭੂਤਨਾਥ ਉੱਤੇ ਮੁਕਦਮੇਂ ਦਾ ਦੋਸ਼ ਆਰੋਪਣ ਕੀਤਾ ਗਿਆ ਸੀ ਉਸਤੋਂ ਥੋੜਾ ਹੀ ਚਿਰ ਪਹਿਲਾਂ ਦੇਵੀਸਿੰਘ ਜੀ ਉਸਦੀ ਸਹਾਇਤਾ ਕਰਨ ਦੀ ਪ੍ਰਤੱਗਜਾ ਕਰ ਚੁਕੇ ਸੀ, ਕਿਉਂਕਿ ਉਹ ਭੂਤਨਾਥ ਦੀ ਚਲਾਕੀ ਤੇ ਏਯਾਰੀ ਤੇ ਉਸਦੇ ਚੰਗੇ ਕੰਮਾਂ ਤੇ ਪ੍ਰਸੰਨ ਹਨ

ਨਕਾਬਪੋਸ਼-ਠੀਕ ਹੈ, ਤਦ ਤਾਂ ਅਜੇਹਾ ਹੋਣਾ ਹੀ ਚਾਹੀਏ ਅਰ ਕੋਈ ਚਿੰਤਾ ਦੀ ਗੱਲ ਨਹੀਂ ਕਿਉਂਕਿ ਭੂਤਨਾਥ ਬਹੁਤ ਚੰਗਾ ਆਦਮੀ ਹੈ ਅਰ ਉਸਨੂੰ ਮਹਾਰਾਜ ਦੀ ਸੇਵਾ ਕਰਨ ਦਾ ਪ੍ਰੇਮ ਹੈ।

ਤੇਜ-ਉਸਨੇ ਸਾਡੇ ਕਈ ਇਕ ਕੰਮ ਬੜੀ ਸਿਆਣਪ ਨਾਲ ਕੀਤੇ ਹਨ।

ਨਕਾਬਪੋਸ਼-ਠੀਕ ਹੈ।

ਤੇਜ-ਹਾਂ ਮੈਂ ਇਕ ਗੱਲ ਆਪ ਤੋਂ ਪੁਛਣੀ ਚਾਹੁੰਦਾ ਹਾਂ।

ਨਕਾਬ-ਪੁਛੋ।

ਤੇਜ-ਸਰਮੁਖ ਭੂਤਨਾਥ ਤੇ ਦੇਵੀ ਸਿੰਘ ਆਪਦਾ ਭੇਤ ਲੈਣ ਲਈ ਗਏ ਹਨ, ਸੋ ਕੋਈ ਵਡੀ ਗੱਲ ਨਹੀਂ ਕਿ ਉਹ ਦੋਵੇਂ ਉਸ ਥਾਂ ਪਹੁੰਚ ਗਏ ਹੋਣ ਜਿੱਥੇ ਕਿ ਆਪ ਰਹਿੰਦੇ ਹੋ ਅਰ ਆਪ ਨੂੰ ਉਨ੍ਹਾਂ ਦਾ ਕੁਛ ਪਤਾ ਹੋਵੇ ?

ਨਕਾਬ-ਨਾਂ ਤਾਂ ਉਹ ਸਾਡੇ ਡੇਰੇ ਪਹੁੰਚੇ ਹਨ, ਨਾਂ ਸਾਨੂੰ ਉਨ੍ਹਾਂ ਦਾ ਕੁਛ ਹਾਲ ਮਲੂਮ ਹੈ, ਸਾਡੇ ਵੱਲੋਂ ਹਜਾਰਾਂ ਆਦਮੀ ਸਗੋਂ ਜਿਤਨੇ ਲੋਕ ਏਥੇ ਆਏ ਹੋਏ ਹਨ ਸਾਰੇ ਹੀ ਅਸਚਰਜ ਕਰਦੇ ਹਨ, ਇਸ ਲਈ ਜਦ ਅਸੀ ਏਥੇ ਆਉਂਦੇ ਹਾਂ ਤਾਂ ਸੈਂਕੜੇ ਆਦਮੀ ਸਾਨੂੰ ਘੇਰ ਲੈਂਦੇ ਹਨ ਅਰ ਜਦ ਜਾਂਦੇ ਹਾਂ ਤਾਂ ਕੋਹਾਂ ਤਕ ਸਾਡਾ ਪਿੱਛਾ ਕਰਦੇ ਹਨ, ਇਸ ਲਈ ਸਾਨੂੰ ਭੀ ਬਹੁਤ ਵਲ ਖਾਕੇ ਭੌਂਦੇ ਹੋਏ ਭੁਲਾਉਣੀ ਦੇਕੇ ਆਪਣੇ ਡੇਰੇ ਵਲ ਜਾਣਾ ਪੈਂਦਾ ਹੈ।

ਤੇਜ-ਤਦ ਤਾਂ ਉਹਨਾਂ ਦੋਹਾਂ ਦਾ ਨਾਂ ਸੁਨ
ਹੈਰਾਨੀ ਦਾ ਕਾਰਨ ਹੈ।

ਨਕਾਬ-ਬੇਸ਼ੱਕ! ਚੰਗਾ, ਤਾਂ ਅਸੀਂ ਕੁਛ ਹਾਲ
ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਦਾ ਹੀ ਮਹਾਰਾ
ਨੂੰ ਸੁਨਾ ਜਾਂਦੇ ਹਾਂ, ਜਦ ਆ ਹੀ ਗਏ ਹਾਂ ਤਾਂ ਕੁਛ ਕੰ
ਹੀ ਕਰ ਜਾਈਏ।

ਬੀਰੇਂਦ੍ਰ-(ਹੈਰਾਨ ਹੋਕੇ) ਉਨ੍ਹਾਂ ਦਾ ਕੇਹੜਾ ਹਾਲ

ਨਕਾਬ-ਤਲਿਸਮ ਦੇ ਅੰਦਰ ਦਾ ਹਾਲ। ਜਦ
ਤੱਕ ਰਾਜਾ ਗੋਪਾਲ ਸਿੰਘ ਜੀ ਏਥੇ ਸਨ ਤਦ ਤੱਕ ਦ
ਹਾਲ ਤਾਂ ਉਨ੍ਹਾਂ ਦੇ ਮੂੰਹੋਂ ਆਪ ਸੁਣ ਹੀ ਚੁਕੇ ਹੋਵੋਗੇ
ਪਰ ਇਸਦੇ ਪਿੱਛੋਂ ਕੀ ਹੋਯਾ ਜਾਂ ਤਲਿਸਮ ਦੇ ਅੰਦਰ
ਉਨ੍ਹਾਂ ਦੋਹਾਂ ਭਰਾਵਾਂ ਨੇ ਕੀ ਕੀਤਾ? ਇਹ ਆਪਨੇ ਨਹੀਂ
ਸੁਣਿਆਂ ਹੋਵੇਗਾ। ਇਹ ਸਾਰਾ ਹਾਲ ਅਸੀ ਆਪ ਨੂੰ
ਸੁਨਾ ਸਕਦੇ ਹਾਂ ਜੇ ਮਹਾਰਾਜ ਆਗਿਆ ਦੇਣ ਤਾਂ:-

ਬੀਰੇਂਦ੍ਰ-(ਹੋਰ ਵੀ ਹੈਰਾਨ ਹੋਕੇ) ਕਦ ਤਕ ਦ
ਹਾਲ ਸੁਣਾ ਸਕਦੇ ਹੋ?

ਨਕਾਬ-ਅੱਜ ਤੱਕ ਦਾ ਹਾਲ। ਸਗੋਂ ਇਸਦੇ
ਪਿੱਛੋਂ ਭੀ ਰੋਜ ੨ ਦਾ ਹਾਲ ਉਸ ਵੇਲੇ ਤੱਕ ਸੁਣ
ਸਕਦੇ ਹਾਂ ਜਦ ਉਨ੍ਹਾਂ ਦੇ ਆਉਣ ਵਿੱਚ ਦ ਘੰਟੇ ਦ
ਢਿੱਲ ਹੋਵੇ।

ਬੀਰੇਂਦ੍ਰ-ਅਸੀ ਬੜੀ ਪ੍ਰਸੰਨਤਾ ਨਾਲ ਉਨ੍ਹਾਂ ਦ
ਹਾਲ ਸੁਣਨ ਨੂੰ ਤਿਆਰ ਹਾਂ, ਸਗੋਂ ਅਸੀ ਚਾਹੁੰਦੇ ਹਾਂ ਕਿ
ਗੋਪਾਲ ਸਿੰਘ ਤੇ ਆਪਣੇ ਪਿਤਾ ਜੀ ਦੇ ਸਾਹਮਣੇ ਇਹ
ਹਾਲ ਸੁਣੀਏਂ।


ਨਕਾਬ-ਜੋ ਆਗਿਆ, ਅਸੀ ਸੁਨਾਉਣ ਨੂੰ ਤਿਆਰ ਹਾਂ

ਬੀਰੇਂਦ੍ਰ—ਪਰ ਇਹ ਹਾਲ ਆਪ ਨੂੰ ਕਿਸ ਤਰਾਂ ਮਲੂਮ ਹੋਇਆ, ਹੁੰਦਾ ਹੈ ਤੇ ਹੋਵੇਗਾ ?

ਨਕਾਬਪੋਸ਼—(ਹੱਥ ਜੋੜਕੇ) ਇਸਦਾ ਉੱਤਰ ਦੇਣ ਲਈ ਮੈਂ ਅਜੇ ਤਿਆਰ ਨਹੀਂ ਹਾਂ। ਜੇ ਮਹਾਰਾਜ ਜ਼ੋਰ ਦੇਣ ਤਾਂ ਲਾਚਾਰੀ ਹੈ ਕਿਉਂਕਿ ਅਸੀਂ ਮਹਾਰਾਜ ਨੂੰ ਅਪ੍ਰਸੰਨ ਨਹੀਂ ਕਰਨਾ ਚਾਹੁੰਦੇ।

ਬੀਰੇਂਦ੍ਰ—(ਮੁਸਕ੍ਰਾ ਕੇ) ਅਸੀ ਤੁਹਾਡੀ ਇੱਛਾ ਦੇ ਵਿਰੁੱਧ ਕੋਈ ਕੰਮ ਨਹੀਂ ਕਰਨਾ ਚਾਹੁੰਦੇ। ਇਹ ਕਹਿਕੇ ਬੀਰੇਂਦ੍ਰ ਸਿੰਘ ਨੇ ਤੇਜ ਸਿੰਘ ਵਲ ਦੇਖਿਆ, ਤੇਜਸਿੰਘ ਆਪ ਉੱਠਕੇ ਮਹਾਰਾਜ ਸੁਰੇਂਦ੍ਰ ਸਿੰਘ ਦੇ ਪਾਸ ਗਿਆ ਅਰ ਥੋੜੇ ਚਿਰ ਪਿੱਛੋਂ ਮੁੜਕੇ ਆ ਕੇ ਬੋਲਿਆ ਚਲੋ ਮਹਾਰਾਜ ਬੈਠੇ ਆਪ ਲੋਕਾਂ ਦੀ ਉਡੀਕ ਕਰ ਰਹੇ ਹਨ। ਇਹ ਸੁਣਦਿਆਂ ਹੀ ਸਭ ਉੱਠਕੇ ਤੁਰ ਪਏ। ਉਸ ਵੇਲੇ ਤੇਜਸਿੰਘ ਨੇ ਇਕ ਏਯਾਰ ਰਾਜਾ ਗੋਪਾਲ ਸਿੰਘ ਵਲ ਭੇਜ ਦਿੱਤਾ।

## ਚੌਥਾ ਕਾਂਡ

ਮਹਾਰਾਜ ਸੁਰੇਂਦ੍ਰ ਸਿੰਘ ਦਾ ਖਾਸ ਦਰਬਾਰ ਲਗਾ ਹੋਯਾ ਹੈ, ਜੀਤ ਸਿੰਘ, ਬੀਰੇਂਦ੍ਰ ਸਿੰਘ, ਤੇਜ ਸਿੰਘ, ਗੋਪਾਲ ਸਿੰਘ ਤੇ ਭੈਰੋਂ ਸਿੰਘ ਆਦਿਕ ਆਪਣੇ ਏਯਾਰਾਂ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਮਹਾਰਾਜ ਦੀ ਆਗਯਾ ਅਨੁਸਾਰ ਇਕ ਨਕਾਬਪੋਸ਼ ਨੇ ਕੌਰ ਇੰਦ੍ਰਜੀਤ ਸਿੰਘ ਅਤੇ ਆਨੰਦ ਸਿੰਘ ਦਾ ਹਾਲ ਇਸਤਰਾਂ ਕਹਿਣਾ ਆਰੰਭ ਕੀਤਾ:—

ਜਦ ਤਕ ਤਾਂ ਰਾਜਾ ਗੋਪਾਲ ਸਿੰਘ ਜੀ ਉਥੇ ਰਹੇ

ਹੁਨ ਤਦ ਤਕ ਦਾ ਹਾਲ ਤਾਂ ਉਨ੍ਹਾਂ ਨੇ ਆਪ ਨੂੰ ਦਸਿਆ
ਹੋਵੇਗਾ, ਪਰ ਮੈਂ ਉਸਤੋਂ ਪਿਛੋਂ ਦਾ ਹਾਲ ਸੁਣਾਵਾਂਗਾ।

ਰਾਜਾ ਗੋਪਾਲ ਸਿੰਘ ਤੋਂ ਵਿਦਾ ਹੋਕੇ ਦੋਵੇ
ਕੁਮਾਰ ਉਸ ਬਾਵਲੀ ਤੇ ਪਹੁੰਚੇ ਅਰ ਜਦ ਰਾਜਾ ਗੋਪਾਲ
ਸਿੰਘ ਨੂੰ ਲੈਕੇ ਉਥੋਂ ਚਲੇ ਗਏ ਤਦ ਸਵੇਰਾ ਹੋ ਚੁਕ
ਸੀ,ਸੋ ਦੋਵੇਂ ਭਰਾ ਨਿਤ ਕਰਮ ਤੋਂ ਵੇਹਲੇ ਹੋਕੇ ਬਾਵਲੀ
ਵਿੱਚ ਉਤਰੇ,ਹੇਠਲੀ ਪੌੜੀ ਤੇ ਉਤਰ ਕੇ ਆਨੰਦ ਸਿੰਘ
ਨੇ ਆਪਣੇ ਸਭ ਕੱਪੜੇ ਲਾਹ ਸੁੱਟੇ ਕੇਵਲ ਲੰਗੋਟ
ਬੰਨਕੇ ਪਾਣੀ ਵਿੱਚ ਵੜਕੇ ਵਿਚਕਾਰ ਜਾਕੇ ਚੁੱਭੀ ਮਾਰੀ
ਉਥੇ ਪਾਣੀ ਦੇ ਅੰਦਰ ਇਕ ਛੋਟਾ ਜੇਹਾ ਥੜਾ ਸੀ
ਜਿਸਦੇ ਉੱਪਰ ਮੋਟੀ ਕੜੀ ਲਗੀ ਹੋਈ ਸੀ, ਪਾਣੀ
ਦੇ ਅੰਦਰ ਜਾਕੇ ਆਨੰਦ ਸਿੰਘ ਨੇ ਉਹ ਕੜੀ
ਫੜ ਲਈ ਅਰ ਫੇਰ ਬਾਹਰ ਆਕੇ ਪਿੰਡਾ
ਪੂੰਝਕੇ ਕਪੜੇ ਪਾ ਲਏ ਅਰ ਦੋਵੇਂ ਭਰਾ ਪੌੜੀ ਤੇ ਬੈਠਕੇ
ਪਾਣੀ ਸੁੱਕਣ ਦੀ ਉਡੀਕ ਵਿੱਚ ਲੱਗੇ।

ਜਿਸ ਵੇਲੇ ਆਨੰਦ ਸਿੰਘ ਨੇ ਚੁੱਭੀ ਮਾਰਕੇ ਕੜੀ
ਪੁੱਟੀ ਸੀ ਉਸ ਵੇਲੇ ਤੋਂ ਬਾਵਲੀ ਦਾ ਪਾਣੀ ਛੇਤੀ ਛੇ
ਘਟਣ ਲੱਗ ਪਿਆ,ਏਥੋਂ ਤੱਕ ਕਿ ਦੋ ਘੰਟੇ ਦੇ ਅੰਦ
ਅੰਦਰ ਬਾਵਲੀ ਖਾਲੀ ਹੋ ਗਈ ਅਰ ਵਿਚਕਾਰ ਦੇ ਬਿਨ
ਕੋਈ ਪਾਣੀ ਨ ਰਿਹਾ, ਅਰ ਮਲੂਮ ਹੁੰਦਾ ਸੀ ਕਿ ਓ
ਵਿਚਕਾਰ ਭੀ ਛੇਤੀ ਹੀ ਸੁਕ ਜਾਵੇਗਾ, ਕਿਉਂਕਿ ਹੇਠਲ
ਫਰਸ਼ ਪੱਕਾ ਮਲੂਮ ਹੁੰਦਾ ਸੀ ਅਰ ਕੇਵਲ ਨਾਮ ਮਾ
ਨੂੰ ਵਿੱਚਕਾਰ ਉਸ ਦੇ ਉਪਰ ਦਿੱਸਦਾ ਸੀ ਅਰ ਜਿਸ
ਸਫਾਈ ਕਿਸੇ ਸੁਰੰਗ ਵਿੱਚ ਜਾਣ ਵਾਲੇ ਪਾਣੀ ਨੇ
ਚੰਗੀ ਤਰ੍ਹਾਂ ਕਰ ਦਿਤੀ ਸੀ।

ਸਭ ਤੋਂ ਹੇਠਲੀ ਪੌੜੀ ਲਗ ਭਗ ਤਿੰਨ ਹੱਥ ਉਚੀ ਸੀ ਅਰ ਉਸ ਦੀ ਕੰਧ ਵਿੱਚ ਚੌਹੀਂ ਪਾਸੀਂ ਚਾਰ ਬੂਹੇ ਬਣੇ ਹੋਏ ਸਨ ਜਿਨ੍ਹਾਂ ਵਿਚੋਂ ਪੂਰਬ ਵਾਲੇ ਬੂਹੇ ਨੂੰ ਦੋਹਾਂ ਕੁਮਾਰਾਂ ਨੇ ਤਲਿਸਮੀ ਖੰਜਰ ਨਾਲ ਸਾਫ਼ ਕੀਤਾ ਅਰ ਜਦ ਉਸ ਦੇ ਅਗਲਾ ਪੱਥਰ ਉਖੜ ਗਿਆ ਤਾਂ ਇੱਕ ਸੁਰੰਗ ਜਿਹੀ ਨਜ਼ਰ ਆਈ ਜਿਸ ਦਾ ਮੂੰਹ ਇਸ ਤਰਾਂ ਬੰਦ ਕੀਤਾ ਹੋਯਾ ਸੀ।

ਇਸੇ ਸੁਰੰਗ ਵਿੱਚ ਇਨ੍ਹਾਂ ਨੇ ਜਾਣਾ ਸੀ, ਪਰ ਪਹਿਰ ਭਰ ਤੀਕ ਓਹ ਇਸ ਲਈ ਅੰਦਰ ਨ ਗਏ ਕਿ ਪੁਰਾਣੀ ਹਵਾ ਨਿਕਲਕੇ ਤਾਜ਼ੀ ਹਵਾ ਭਰ ਜਾਵੇ ਕਿਉਂਕਿ ਇਹ ਗੱਲ ਇਨ੍ਹਾਂ ਨੂੰ ਮਲੂਮ ਸੀ ਕਿ ਬੂਹਾ ਖੁਲ੍ਹਣ ਦੇ ਪਿਛੋਂ ਥੋੜੇ ਚਿਰ ਵਿੱਚ ਹੀ ਤਾਜ਼ੀ ਹਵਾ ਭਰ ਜਾਵੇਗੀ।

ਪਹਿਰ ਦਿਨ ਬਾਕੀ ਸੀ ਜਦ ਦੋਵੇਂ ਕੁਮਾਰ ਸੁਰੰਗ ਦੇ ਅੰਦਰ ਵੜੇ ਅਰ ਤਲਿਸਮੀ ਖੰਜਰ ਦਾ ਚਾਨਣ ਕਰਕੇ ਅੱਧਾ ਪੰਦਾ ਛਰ ਬਰਾਬਰ ਤੁਰੇ ਗਏ। ਇਸ ਸੁਰੰਗ ਵਿੱਚ ਕਈ ਛੇਕ ਅਜੇਹੇ ਬਣੇ ਹੋਏ ਸਨ ਜਿਨ੍ਹਾਂ ਵਿਚੋਂ ਚਾਨਣ ਤਾਂ ਨਹੀਂ ਪਰ ਹਵਾ ਬਹੁਤ ਆ ਰਹੀ ਸੀ ਅਰ ਇਹੋ ਕਾਰਨ ਸੀ ਕਿ ਉਸਦੇ ਅੰਦਰ ਦੀ ਹਵਾ ਬਹੁਤ ਛੇਤੀ ਸਾਫ਼ ਹੋ ਗਈ।

ਆਪ ਸੁਣ ਚੁਕੇ ਹੋਵੋਗੇ ਕਿ ਤਲਿਸਮੀ ਬਾਗ ਦੇ ਚੌਥੇ ਦਰਜੇ ਵਿੱਚ (ਜਿਥੇ ਦੇਵ ਮੰਦਰ ਵਿੱਚ ਦੋਵੇਂ ਕੁਮਾਰ ਕਈ ਦਿਨ ਰਹਿ ਚੁਕੇ ਹਨ) ਦੇਵ ਮੰਦਰ ਵਿੱਚ ਚੌਹੀਂ ਪਾਸੀਂ ਚਾਰ ਮਕਾਨ ਬਣੇ ਹੋਏ ਸਨ *ਅਰ ਉਨ੍ਹਾਂ ਵਿਚੋਂ ਉੱਤਰ ਦਾ ਮਕਾਨ ਗੋਲਾਕਾਰ ਵਾਲੇ ਪੱਥਰ ਦਾ ਬਣਿਆਂ

---

* ਦੇਖੋ ਭਾਗ ੯ ਕਾਂਡ ੨

ਹੋਯਾ ਸੀ ਅਰ ਉਸ ਦੇ ਚੌਹੀਂ ਪਾਸੀਂ ਕਈ ਪ੍ਰਕਾਰ ਦੇ
ਪੁਰਜ਼ੇ ਕਲਾਂ ਤੇ ਚੱਕਰ ਪਹੀਏ ਲਗੇ ਹੋਏ ਸਨ, ਸੋ ਉਸ
ਸੁਰੰਗ ਦਾ ਦੂਸਰਾ ਮੂੰਹ ਉਸੇ ਮਕਾਨ ਦੇ ਅੰਦਰ ਸੀ, ਇਸ
ਲਈ ਇੰਦ੍ਰਜੀਤ ਸਿੰਘ ਤੇ ਅਨੰਦ ਸਿੰਘ ਜਦ ਸੁਰੰਗ ਦੇ
ਬਾਹਰ ਨਿਕਲੇ ਤਾਂ ਦੋਹਾਂ ਨੇ ਆਪਣੇ ਆਪ ਨੂੰ ਇਸੇ
ਮਕਾਨ ਵਿੱਚ ਵੇਖਿਆ, ਇਸ ਮਕਾਨ ਦੇ ਚੌਹੀਂ ਪਾਸੀਂ
ਗੋਲਾਕਾਰ ਦਾਲਾਨ ਦੇ ਬਿਨਾਂ ਹੋਰ ਕੁਛ ਨਹੀਂ ਸੀ, ਵਿਚ-
ਕਾਰ ਸੰਗ ਮਰਮਰ ਦਾ ਇੱਕ ਚਬੂਤਰਾ ਸੀ, ਜਿਸਦੇ ਉਪਰ
ਕਾਲੇ ਰੰਗ ਦਾ ਮੋਟਾ ਜੇਹਾ ਆਦਮੀ ਬੈਠਾ ਹੋਇਆ ਸੀ
ਜਿਸ ਤੋਂ ਪਤਾ ਲੱਗ ਗਿਆ ਕਿ ਓਹ ਲੋਹੇ ਦਾ ਹੈ। ਉਸੇ
ਆਦਮੀ ਦੇ ਸਾਹਮਣੇ ਸੁਰੰਗ ਦਾ ਓਹ ਬੂਹਾ ਸੀ ਜਿਸ
ਵਿੱਚੋਂ ਦੋਵੇਂ ਨਿਕਲੇ ਸਨ। ਉਸ ਸੁਰੰਗ ਦੇ ਪਾਸ ਹੀ
ਇੱਕ ਹੋਰ ਸੁਰੰਗ ਸੀ ਜਿਸ ਦੇ ਅੰਦਰ ਉਤਰਨ ਲਈ
ਪੌੜੀਆਂ ਬਣੀਆਂ ਹੋਈਆਂ ਸਨ, ਕੁਛ ਚਿਰ ਏਧਰ ਓਧਰ
ਦੇਖਣ ਦੇ ਪਿਛੋਂ ਦੋਵੇਂ ਕੁਮਾਰ ਉਸ ਸੁਰੰਗ ਦੇ ਅੰਦਰ
ਉਤਰ ਗਏ, ਅਠ ਦਸ ਪੌੜੀਆਂ ਉਤਰਨ ਦੇ ਪਿਛੋਂ
ਦੇਖਿਆ ਕਿ ਬੜੀ ਲੰਮੀ ਤੇ ਚੌੜੀ ਸੁਰੰਗ ਹੈ,
ਸੋ ਕੋਈ ਸੌ ਕੁ ਕਦਮ ਜਾਣ ਦੇ ਪਿਛੋਂ ਇਹ ਇੱਕ
ਅਜੇਹੇ ਬਾਗ ਵਿੱਚ ਪਹੁੰਚੇ ਜਿਸ ਵਿਚ ਕੋਈ
ਫੁਲਾਂ ਵਾਲਾ ਬੂਟਾ ਨਹੀਂ ਸੀ, ਹਾਂ ਜੰਗਲੀ ਬੇਰ ਮਕੋ ਤੇ
ਕੋਲਿਆਂ ਦੇ ਬੂਟਿਆਂ ਦਾ ਕੋਈ ਘਾਟਾ ਨਹੀਂ ਸੀ, ਦੋਹਾਂ
ਕੁਮਾਰਾਂ ਨੇ ਸੋਚਿਆ ਕਿ ਏਥੇ ਹੀ ਸੁੰਞ ਮਸਾਨ ਹੋਵੇਗਾ,
ਪਰ ਨਹੀਂ ਇਸ ਦੇ ਉਲਟ ਓਥੇ ਪੰਜ ਚਾਰ ਆਦਮੀਆਂ
ਨੂੰ ਏਧਰ ਓਧਰ ਫਿਰਦੇ ਵੇਖਕੇ ਇਨ੍ਹਾਂ ਨੂੰ ਬੜਾ ਹੀ
ਅਚੰਭਾ ਹੋਇਆ ਅਰ ਬੜੇ ਧਿਆਨ ਨਾਲ ਉਨ੍ਹਾਂ ਆਦ-

ਮੀਆਂ ਵੱਲ ਵੇਖਣ ਲੱਗ ਪਏ ਜੋ ਬੜੇ ਹੀ ਅਸਭਜ ਤੇ ਜੰਗਲੀ ਨਜ਼ਰ ਆਉਂਦੇ ਸਨ।

ਓਹ ਆਦਮੀ ਗਿਣਤੀ ਵਿੱਚ ਪੰਜ ਸਨ, ਉਨ੍ਹਾਂ ਨੂੰ ਭੀ ਦੋਹਾਂ ਕੁਮਾਰਾਂ ਨੂੰ ਵੇਖਕੇ ਬੜਾ ਅਚੰਭਾ ਹੋਯਾ ਅਰ ਓਹ ਕੱਠੇ ਹੋਕੇ ਕੁਮਾਰਾਂ ਦੇ ਪਾਸ ਆਏ ਤੇ ਇਕ ਨੇ ਕਿਹਾ ਕੀ ਤੁਹਾਡੇ ਨਾਲ ਭੀ ਓਹੋ ਵਰਤਾਉ ਕੀਤਾ ਗਿਆ ਹੈ ਜੋ ਸਾਡੇ ਨਾਲ ਕੀਤਾ ਗਿਆ ਸੀ? ਪਰ ਹੈਰਾਨੀ ਹੈ ਕਿ ਤੁਹਾਡੇ ਕਪੜੇ ਤੇ ਹਥਜਾਰ ਭੀ ਨਹੀਂ ਖੋਹੇ ਗਏ ਅਰ ਤੁਸੀ ਲੋਕ ਕੁਛ ਚਿੰਤਾਤੁਰ ਭੀ ਮਲੂਮ ਨਹੀਂ ਹੋਦੇ?

ਇੰਦ੍ਰਜੀਤ–ਤੁਹਾਡੇ ਨਾਲ ਕੀ ਵਰਤਾਓ ਕੀਤਾ ਗਿਆ ਹੈ ਅਰ ਤੁਸੀ ਕੌਣ ਹੋ?

ਆਦਮੀ–ਅਸੀ ਕੌਣ ਹਾਂ? ਇਸ ਦਾ ਉੱਤਰ ਦੇਣਾ ਸੁਖਾਲਾ ਨਹੀਂ ਹੈ ਅਰ ਨ ਆਪ ਛੇਤੀ ਹੀ ਇਸ ਦਾ ਉੱਤਰ ਸੁਣ ਸਕਦੇ ਹੋ। ਪਰ ਆਪ ਆਪਣੇ ਬਾਬਤ ਛੇਤੀ ਹੀ ਦਸ ਸਕਦੇ ਹੋ ਕਿ ਕੇਹੜੇ ਅਪ੍ਰਾਧ ਕਰਕੇ ਆਪ ਏਥੇ ਪੁਚਾਏ ਗਏ ਹੋ?

ਇੰਦ੍ਰ ਜੀਤ–ਅਸੀਂ ਦੋਵੇਂ ਕੁਰਾ ਤ੍ਰਿਸ ਤਲਿਸਮ ਨੂੰ ਤੋੜਦੇ ੨ ਕਈਆਂ ਕੈਦੀਆਂ ਨੂੰ ਛੁਡਾਉਂਦੇ ਹੋਏ ਆਪਣੀ ਖੁਸ਼ੀ ਨਾਲ ਏਥੋਂ ਤੱਕ ਆਏ ਹਾਂ ਤੇ ਜੇ ਤੁਸੀਂ ਲੋਕ ਭੀ ਕੈਦੀ ਹੋ ਤਾਂ ਸਮਝ ਲਵੋ ਕਿ ਹੁਣ ਤੁਹਾਡੀ ਕੈਦ ਦੀ ਅਵਧ ਪੂਰੀ ਹੋ ਗਈ ਹੈ ਅਰ ਤੁਸੀਂ ਲੋਕ ਥੋੜੇ ਚਿਰ ਵਿੱਚ ਹੀ ਸੁਤੰਤ੍ਰ ਦਿਖਾਈ ਦੇਵੋਗੇ।

ਆਦਮੀ–ਸਾਨੂੰ ਕਿਸ ਤਰਾਂ ਨਿਸਚਾ ਹੋਵੇ ਕਿ ਜੋ ਕੁਛ ਤੁਸੀਂ ਕਹਿ ਰਹੇ ਹੋ ਸਭ ਸੱਚ ਹੈ?

ਇੰਦ੍ਰ ਜੀਤ–ਹੁਣ ਨਹੀਂ ਤਾਂ ਥੋੜੇ ਚਿਰ ਵਿੱਚ ਹੀ

ਨਿਸਚਾ ਹੋ ਜਾਵੇਗਾ।

ਇਹ ਕਹਿਕੇ ਕੁਮਾਰ ਅੱਗੇ ਨੂੰ ਹੋਏ ਤੇ ਉਹ ਲੋਕ ਭੀ ਨਾਲ ੨ ਤੁਰ ਪਏ,ਇੰਦ੍ਰ ਜੀਤ ਸਿੰਘ ਤੇ ਅਨੰਦਸਿੰਘ ਨੂੰ ਨਿਸਚਾ ਹੋ ਗਿਆ ਕਿ ਸਰਜੂ ਵਾਂਗ ਇਹ ਲੋਕ ਭੀ ਇਸ ਤਲਿਸਮ ਵਿੱਚ ਕੈਦ ਕੀਤੇ ਗਏ ਹਨ ਅਰ ਦਰੋਗੇ ਜਾਂ ਮਾਯਾ ਰਾਣੀ ਨੇ ਇਨ੍ਹਾਂ ਨਾਲ ਅਜਿਹਾ ਵਰਤਾਉ ਕੀਤਾ ਹੈ। ਵਾਸਤਵ ਵਿੱਚ ਗੱਲ ਭੀ ਇਹੋ ਸੀ।

ਇਨ੍ਹਾਂ ਆਦਮੀਆਂ ਦੀ ਉਮਰ ਭਾਵੇਂ ਵੱਡੀ ਨਹੀਂ ਸੀ ਪਰ ਰੰਜ ਤੇ ਗ਼ਮ ਚਿੰਤਾ ਵਿੱਚ ਸੁੱਕ ਕੇ ਤੀਲਾ ਹੋ ਗਏ ਸਨ,ਸਿਰ ਤੇ ਦਾਹੜੀ ਦੇ ਵਾਲ ਅਤਜੰਤ ਰੁੱਖੇ ਤੇ ਲਿਟਾਂ ਵਰਗੇ ਹੋਣ ਕਰਕੇ ਡਰਾਉਣੇ ਨਜ਼ਰ ਆਉਂਦੇ ਸਨ, ਅਰ ਅੱਖਾਂ ਦੇ ਟੋਏ ਲੱਥ ਜਾਣ ਤੇ ਚੇਹਰੇ ਦੀ ਪਲੱਤਣ ਇਨ੍ਹਾਂ ਦੀ ਬੁਰੀ ਦਸ਼ਾ ਦੱਸ ਰਹੀ ਸੀ।

ਇਸ ਬਾਗ ਵਿੱਚ ਭੀ ਪਾਣੀ ਦੀ ਇਕ ਨਹਿਰ ਸੀ ਜੋ ਇਨ੍ਹਾਂ ਕੈਦੀਆਂ ਦੇ ਜੀਵਣ ਦਾ ਸਹਾਰਾ ਸੀ, ਪਰ ਇਸ ਗੱਲਦਾ ਕੁਛ ਪਤਾ ਨਹੀਂ ਲੱਗਦਾ ਸੀਕਿ ਪਾਣੀ ਕਿਧਰੋਂ ਆਕੇ ਕਿਧਰ ਨੂੰ ਨਿਕਲ ਜਾਂਦਾ ਹੈ, ਇਸੇ ਨਹਿਰ ਦੇ ਕਾਰਨ ਇੱਥੋਂਦੀ ਧਰਤੀਦਾ ਬਹੁਤ ਸਾਰਾ ਭਾਗ ਸਿੰਜਿਆ ਜਾਂਦਾ ਸੀ,ਜਿਸਨਾਲ ਕੇਲੇ ਆਦਿਕ ਹੋ ਜਾਂਦੇ ਸਨ,ਜਿਨ੍ਹਾਂ ਨੂੰ ਖਾਕੇ ਕੈਦੀ ਢਿਡ ਭਰ ਲੈਂਦੇ ਸਨ।

ਬਾਗ ਦੇ ਵਿਚਕਾਰ ਇਕ ਵੀਹ ਪੰਝੀ ਹੱਥ ਚੌੜਾ ਤੇ ਕੁਛ ਉੱਚਾ ਬੁਰਜ ਸੀ, ਅਰ ਉਸ ਬੁਰਜ ਦੇ ਚੌਹੀਂ ਪਾਸੀਂ ਕਾਲੇ ਰੰਗ ਦੇ ਪੱਥਰ ਦਾ ਲੱਕ ਭਰ ਉੱਚਾ ਥੜ੍ਹਾ ਬਣਿਆ ਹੋਯਾ ਸੀ,ਪਰ ਇਸ ਗੱਲ ਦਾ ਕੁਛ ਪਤਾ ਨਹੀਂ ਲੱਗਦਾ ਸੀ ਕਿ ਇਸ ਬੁਰਜ ਤੇ ਚੜ੍ਹਨਲਈ ਕੋਈ ਰਸਤਾ

ਭੀ ਹੈ ਕਿ ਨਹੀਂ, ਜੇ ਹੈ ਤਾਂ ਕਿੱਥੇ ਹੈ ? ਦੋਵੇਂ ਕੁਮਾਰ ਨਿਧੜਕ ਹੋਕੇ ਉਸ ਥੜ੍ਹੇ ਤੇ ਚੜ੍ਹ ਗਏ, ਤਦ ਇੰਦ੍ਰ ਜੀਤ ਸਿੰਘ ਨੇ ਉਨਾਂ ਕੈਦੀਆਂ ਨੂੰ ਕਿਹਾ:-ਕਿਉਂ ਹੁਣ ਤੁਹਾਨੂੰ ਨਿਸਚਾ ਹੋਯਾ ਕਿ ਜੋ ਕੁਛ ਅਸਾਂ ਕਿਹਾ ਹੈ ਉਹ ਸੱਚ ਹੈ ?

ਆਦਮੀ-ਜੀ ਹਾਂ! ਹੁਣ ਸਾਨੂੰ ਨਿਸਚਾ ਹੋ ਗਿਆ ਹੈ, ਕਿਉਂਕਿ ਅਸਾਂ ਕਈ ਵਾਰੀ ਇਸ ਥੜ੍ਹੇ ਨੂੰ ਪਰਤਾ ਕੇ ਵੇਖ ਲਿਆ, ਇਸਦੇ ਉੱਤੇ ਬੈਠਣਾਂ ਤਾਂ ਇਕ ਪਾਸੇ ਰਿਹਾ ਇਸਨੂੰ ਹੱਥ ਲਾਉਣ ਨਾਲ ਬਿਹੋਸ਼ ਹੋ ਜਾਈਦਾ ਹੈ, ਪ੍ਰੰਤੂ ਬੜਾ ਅਸਚਰਜ ਹੈ ਕਿ ਆਪਦੇ ਉੱਤੇ ਇਸਦਾ ਕੁਛ ਅਸਰ ਨਹੀਂ ਹੋਯਾ।

ਇੰਦ੍ਰ ਜੀਤ-ਹੁਣ ਤੁਸੀਂ ਭੀ ਇਸ ਥੜ੍ਹੇ ਤੇ ਬੈਠ ਸਕਦੇ ਹੋ, ਜਦ ਤੱਕ ਕਿ ਅਸੀਂ ਬੈਠੇ ਹਾਂ।

ਇਕ ਆਦਮੀ-( ਅੱਗੇ ਹੋਕੇ ) ਕੀ ਅਜਿਹਾ ਹੋ ਸਕਦਾ ਹੈ ?

ਇੰਦ੍ਰਜੀਤ-ਹਾਂ। ਪਰਤਾ ਕੇ ਵੇਖ ਲਵੋ !

ਉਸ ਆਦਮੀ ਨੇ ਥੜ੍ਹੇ ਨੂੰ ਹੱਥ ਲਾਕੇ ਵੇਖਿਆ ਪਰ ਉਸ ਤੇ ਕੁਛ ਅਸਰ ਨ ਹੋਯਾ, ਤਦ ਉਹ ਕੁਮਾਰ ਦਾ ਆਗਯਾ ਨਾਲ ਥੜ੍ਹੇ ਤੇ ਬੈਠ ਗਿਆ, ਉਸਦੀ ਦੇਖਾ ਦੇਖੀ ਹੋਰ ਸਾਰੇ ਭੀ ਉਸ ਥੜ੍ਹੇ ਤੇ ਬੈਠ ਗਏ, ਪਰ ਕਿਸੇ ਤੇ ਭੀ ਕੋਈ ਭੈੜਾ ਅਸਰ ਨ ਹੋਯਾ, ਤਦ ਉਹ ਹੱਥ ਜੋੜਕੇ ਕੁਮਾਰ ਨੂੰ ਆਖਣ ਲੱਗੇ ਹੁਣ ਸਾਨੂੰ ਕਿਸੇ ਪ੍ਰਕਾਰ ਦੀ ਸੰਦੇਹ ਨਹੀਂ ਰਿਹਾ, ਆਸ਼ਾ ਹੈ ਕਿ ਆਪ ਕਿਰਪਾ ਕਰਕੇ ਆਪਣਾ ਪਤਾ ਸਾਨੂੰ ਦਸੋਗੇ।

ਜਦ ਕੌਰ ਇੰਦ੍ਰ ਜੀਤ ਸਿੰਘ ਨੇ ਅਪਣਾ ਪਤਾ ਦਿੱਤਾ ਤਦ ਸਭ ਉਨ੍ਹਾਂ ਦੇ ਪੈਰਾਂ ਤੇ ਡਿਗ ਪਏ ਅਰ ਅੱਖਾਂ

ਵਿੱਚ ਅਥਰੂ ਭਰਕੇ ਬੋਲੇ-ਦੁਹਾਈ ਹੈ ਮਹਾਰਾਜ ਦੀ, ਸਾਡਾ ਮੁਕਦਮਾਂ ਸੁਣਕੇ ਦੁਸ਼ਟਾਂ ਨੂੰ ਦੰਡ ਮਿਲਨਾ ਚਾਹੀਦਾ ਹੈ।

ਇਹ ਕਹਿਕੇ ਨਕਾਬ ਪੋਸ਼ ਚੁੱਪ ਹੋ ਗਿਆ ਅਰ ਕੁਛ ਸੋਚਣ ਲੱਗਾ, ਉਸ ਵੇਲੇ ਮਹਾਰਾਜ ਬੀਰੇਂਦ੍ਰ ਸਿੰਘ ਨੇ ਕਿਹਾ ਮਲੂਮ ਹੁੰਦਾ ਹੈ ਕਿ ਉਸ ਚਬੂਤਰੇ ਵਿੱਚ ਬਿਜਲੀ ਦਾ ਅਸਰ ਸੀ ਅਰ ਇਸੇ ਕਰਕੇ ਉਸਨੂੰ ਕੋਈ ਹੱਥ ਨਹੀਂ ਲਾ ਸਕਦਾ ਸੀ, ਪਰ ਦੋਹੀ ਮੁੰਡਿਆਂ ਦੇ ਪਾਸ ਬਿਜਲੀ ਦੇ ਅਸਰ ਵਾਲਾ ਤਲਿਸਮੀ ਖੰਜਰ ਸੀ ਤੇ ਉਸਦੇ ਜੋੜ ਦੀ ਮੁੰਦਰੀ ਭੀ ਸੀ, ਇਸ ਲਈ ਉਸਦਾ ਅਸਰ ਉਤਨੇ ਚਿਰ ਲਈ ਜਾਂਦਾ ਰਿਹਾ ਜਿਤਨਾ ਚਿਰ ਮੁੰਡੇ ਬੈਠੇ ਰਹੇ।

ਨਕਾਬ-(ਹੱਥ ਜੋੜ ਕੇ) ਜੀ ਹਾਂ ਇਹੋ ਗੱਲ ਹੈ।

ਬੀਰੇਂਦ੍ਰ-ਹੱਛਾ ਫੇਰ ਕੀ ਹੋਯਾ ?

ਨਕਾਬ-ਉਪ੍ਰੰਤ ਜਦ ਕੁਮਾਰ ਨੇ ਉਨ੍ਹਾਂ ਦਾ ਹਾਲ ਪੁਛਿਆ ਤਾਂ ਸਭ ਨੇ ਰੋ ਰੋ ਕੇ ਦਸਿਆ।

ਬੀਰੇਂਦ੍ਰ-ਉਨ੍ਹਾਂ ਸਾਰਿਆਂ ਨੇ ਆਪਣਾ ਕੀ ਹਾਲ ਦੱਸਿਆ ?

ਨਕਾਬ-ਜੀ ਮੈਂ ਇਹੋ ਸੋਚ ਰਿਹਾ ਹਾਂ ਕਿ ਉਨ੍ਹਾਂ ਨੇ ਜੋ ਕੁਛ ਆਪਣਾ ਹਾਲ ਦੱਸਿਆ ਹੈ ਉਹ ਮੈਂ ਇਸ ਵੇਲੇ ਦਸਾਂ ਕਿ ਨ ਦੱਸਾਂ ?

ਤੇਜ-ਉਸਦੇ ਦੱਸਣ ਵਿੱਚ ਕੁਛ ਹਰਜ ਹੈ ? ਅੰਤ ਨੂੰ ਸਾਨੂੰ ਮਲੂਮ ਹੋ ਹੀ ਜਾਵੇਗਾ।

ਨਕਾਬ-ਮਲੂਮ ਤਾਂ ਜ਼ਰੂਰ ਹੋਵੇਗਾ ਅਰ ਮੇਰੀ ਜ਼ਬਾਨੀ ਹੀ ਹੋਵੇਗਾ, ਪਰ ਮੈਂ ਜੋ ਰੁਕਦਾ ਹਾਂ ਤਾਂ ਕੇਵਲ

ਇਕ ਦੋ ਦਿਨਾਂ ਵਾਸਤੇ, ਸਦਾ ਵਾਸਤੇ ਨਹੀਂ।

ਜੀਤ—ਚੰਗਾ ਜੇ ਇਹੋ ਗੱਲ ਹੈ ਤਾਂ ਕੋਈ ਕਾਹਲ ਨਹੀਂ।

ਨਕਾਬ—(ਹੱਥ ਜੋੜਕੇ) ਜੇ ਹੁਣ ਆਗਜਾ ਹੋਵੇ ਤਾਂ ਅਸੀਂ ਆਪਣੇ ਡੇਰੇ ਜਾਈਏ, ਜੇ ਕੱਲ ਭੀ ਦੇਵੀ ਸਿੰਘ ਤੇ ਭੂਤ ਨਾਥ ਨ ਆਏ ਤਾਂ ਬਾਕੀ ਹਾਲ ਕੱਲ ਸੁਨਾਵਾਂਗੇ।

ਸੁਰੇਂਦ੍ਰ—(ਸੈਨਤ ਨਾਲ ਜਾਣ ਦੀ ਆਗਜਾ ਦੇਕੇ) ਤੁਸਾਂ ਇੰਦ੍ਰਜੀਤ ਸਿੰਘ ਤੇ ਅਨੰਦ ਸਿੰਘ ਦਾ ਹਾਲ ਸੁਨਾਕੇ ਆਪਣੇ ਵੱਲੋਂ ਸਾਨੂੰ ਹੋਰ ਭੀ ਹੈਰਾਨੀ ਵਿੱਚ ਪਾ ਦਿੱਤਾ ਹੈ।

ਦੋਵੇਂ ਨਕਾਬ ਪੋਸ਼ ਉੱਠ ਖਲੋਤੇ ਅਰ ਬੜੇ ਸਨ-ਮਾਨ ਨਾਲ ਪ੍ਰਨਾਮ ਕਰਕੇ ਤੁਰਦੇ ਹੋਏ।

## ਪੰਜਵਾਂ ਕਾਂਡ

ਦੇਵੀ ਸਿੰਘ ਤੇ ਭੂਤਨਾਥ ਦੀ ਮਰਜੀ ਨਹੀਂ ਸੀ ਕਿ ਸਵੇਰ ਹੋਣ ਤੇ ਅਸੀਂ ਏਥੋਂ ਚਲੇ ਜਾਈਏ, ਅਰ ਆਪਣੀ ੨ ਇਸਤ੍ਰੀ ਵੱਲੋਂ ਕੁਛ ਖੋਜ ਨ ਕਰੀਏ, ਪ੍ਰੰਤੂ ਲਾਚਾਰੀ ਸੀ, ਕਿਉਂਕਿ ਨਕਾਬ ਪੋਸ਼ਾਂ ਦੀ ਇੱਛਾ ਦੇ ਵਿਰੁਧ ਇਹ ਕੁਛ ਨਹੀਂ ਕਰ ਸਕਦੇ ਸਨ ਤੇ ਨ ਏਥੇ ਠਹਿਰ ਸਕਦੇ ਸਨ, ਇਸਦੇ ਨਾਲ ਹੀ ਮਾਲਕ ਮਕਾਨ ਦੀ ਕ੍ਰਿਪਾ ਤੇ ਨੇਕ ਵਰਤਾਉ ਦਾ ਭੀ ਇਨ੍ਹਾਂ ਨੂੰ ਧਿਆਨ ਸੀ ਜਿਹਾ ਕਿ ਇਸ ਦਸ਼ਾ ਵਿੱਚ ਹੋਣਾ ਚਾਹੀਦਾ ਹੈ, ਦਿਨ ਚੜ੍ਹਨ ਤੇ ਜਦ ਕਈ ਨਕਾਬ ਪੋਸ਼ ਇਨ੍ਹਾਂ ਦੇ ਪਾਸ ਆਏ ਅਰ ਬਾਹਰ ਚੱਲਣ ਲਈ ਕਿਹਾ ਤਾਂ ਇਹ ਦੋਵੇਂ ਉੱਠ ਖਲੋਤੇ ਅਰ ਕਮਰੇ ਦੇ ਬਾਹਰ ਚਲੇ ਆਏ, ਜਦ ਬਾਹਰ ਮੈਦਾਨ ਵਿੱਚ ਪਹੁੰਚੇ ਤਾਂ ਦੇਵੀ ਸਿੰਘ ਦੀ ਸੈਨਤ ਨਾਲ

ਭੂਤਨਾਥ ਨੇ ਇਕ ਨਕਾਬ ਪੋਸ਼ ਨੂੰ ਕਿਹਾ—ਅਸੀਂ ਤੁਹਾਡੇ ਮਾਲਕ ਨੂੰ ਇਕ ਵਾਰੀ ਹੋਰ ਮਿਲਨਾ ਚਾਹੁੰਦੇ ਹਾਂ।

ਨਕਾਬ—ਇਸ ਵੇਲੇ ਤਾਂ ਉਹ ਨਹੀਂ ਮਿਲ ਸਕਦੇ।

ਭੂਤ—ਜੇ ਘੰਟੇ ਦੋ ਘੰਟੇ ਤੱਕ ਉਹ ਮਿਲ ਸਕਣ ਤਾਂ ਅਸੀਂ ਠਹਿਰ ਸਕਦੇ ਹਾਂ।

ਨਕਾਬ—ਨਹੀਂ ਹੁਣ ਉਹ ਮਿਲ ਹੀ ਨਹੀਂ ਸਕਦੇ, ਉਨ੍ਹਾਂ ਨੇ ਰਾਤ ਨੂੰ ਜੋ ਹੁਕਮ ਦੇ ਛਡਿਆ ਸੀ ਅਸੀਂ ਉਸ ਨੂੰ ਪੂਰਾ ਕਰਦੇ ਹਾਂ।

ਭੂਤ—ਅਸਾਂ ਉਨ੍ਹਾਂ ਤੋਂ ਕਈ ਜ਼ਰੂਰੀ ਗੱਲਾਂ ਪੁਛਣੀਆਂ ਹਨ।

ਨਕਾਬ—ਇਕ ਚਿੱਠੀ ਲਿਖਕੇ ਰੱਖ ਜਾਓ, ਉਸ ਦਾ ਉੱਤਰ ਤੁਹਾਡੇ ਡੇਰੇ ਪਹੁੰਚ ਜਾਵੇਗਾ।

ਭੂਤ—ਚੰਗਾ ਇਹ ਦਸੋ ਕਿ ਅਸਾਂ ਏਥੇ ਆਕੇ ਫੜੇ ਜਾਣ ਤੋਂ ਪਹਿਲਾਂ ਜਿਨ੍ਹਾਂ ਦੋ ਇਸਤ੍ਰੀਆਂ ਨੂੰ ਦੇਖਿਆ ਸੀ ਉਨ੍ਹਾਂ ਦਾ ਮੇਲ ਹੋ ਸਕਦਾ ਹੈ ਕਿ ਨਹੀਂ?

ਨਕਾਬ—ਨਹੀਂ, ਕੀ ਤੁਸੀਂ ਉਨ੍ਹਾਂ ਨੂੰ ਖਾਨਗੀਆਂ ਸਮਝਿਆ ਹੈ?

ਦੂਸਰਾ ਨਕਾਬ ਪੋਸ਼—ਬਸ ਹੁਣ ਨਿਕੰਮੀਆਂ ਗੱਲਾਂ ਛੱਡੋ, ਇਨ੍ਹਾਂ ਦਾ ਕੋਈ ਪ੍ਰਯੋਜਨ ਨਹੀਂ ਤੇ ਨ ਅਸਾਨੂੰ ਏਤਨਾ ਵੇਹਲ ਹੈ, ਤੁਸੀਂ ਵਿਅਰਥ ਸਾਨੂੰ ਰੰਜ ਕਰਦੇ ਹੋ, ਅਰ ਸਾਡੇ ਮਾਲਕ ਦੀ ਕ੍ਰਿਪਾ ਨੂੰ ਮੂਲੋਂ ਭੁਲਾ ਰਹੇ ਹੋ ਜਿਨ੍ਹਾਂ ਦੀ ਦਯਾ ਨਾਲ ਤੁਸੀਂ ਕੈਦਖਾਨੇ ਦੀ ਹਵਾ ਖਾਣ ਤੋਂ ਬਚ ਗਏ ਹੋ।

ਭੂਤ—(ਕੁਛ ਕ੍ਰੋਧ ਭਰੀ ਆਵਾਜ਼ ਨਾਲ) ਜੇ ਅਸੀਂ ਨ ਜਾਈਏ ਤਾਂ ਕੀ ਕਰੋਗੇ?

ਨਕਾਬ-(ਗੁੱਸੇ ਨਾਲ) ਬਦੋਬਦੀ ਬਾਹਰ ਕੱਢ ਦੇਵਾਂਗੇ, ਤੁਸੀਂ ਆਪਣੇ ਤਲਿਸਮੀ ਖੰਜਰਾਂ ਤੇ ਨ ਭੁਲੇ ਰਹਿਣਾ, ਅਜੇਹੇ ਤੁਛ ਖੰਜਰਾਂ ਦਾ ਕੰਮ ਅਸੀਂ ਆਪਣੇ ਨੌਹਾਂ ਤੋਂ ਲੈਂਦੇ ਹਾਂ, ਬੱਸ ਹੁਣ ਸਿੱਧੀ ਤਰਾਂ ਉੱਠਕੇ ਤੁਰ ਪਵੋ, ਇਹ ਧਰਤੀ ਆਪਣੀ ਨ ਸਮਝੋ।

ਭਾਵੇਂ ਨਕਾਬ ਪੋਸ਼ ਦੀਆਂ ਗੱਲਾਂ ਭੂਤਨਾਥ ਤੇ ਦੇਵੀ ਸਿੰਘ ਨੂੰ ਬੁਰੀਆਂ ਲੱਗੀਆਂ ਪਰ ਬਹੁਤ ਕੁਛ ਸੋਚਕੇ ਚੁੱਪ ਹੋ ਰਹੇ, ਸਾਰੇ ਨਕਾਬਪੋਸ਼ਾਂ ਨੇ ਕੱਠੇ ਹੋਕੇ ਇਨ੍ਹਾਂ ਨੂੰ ਬਾਹਰ ਕੱਢਿਆ ਅਰ ਮੁੜਦੀ ਵਾਰੀ ਇਨ੍ਹਾਂ ਨੂੰ ਇਕ ਨਕਾਬਪੋਸ਼ ਨੇ ਕਿਹਾ:-ਬੱਸ ਹੁਣ ਏਸ ਪਾਸੇ ਆਉਣ ਦਾ ਵਿਚਾਰ ਨ ਕਰਨਾ, ਕੱਲ ਬੂਹਾ ਖੁਲ੍ਹਾ ਰਹਿ ਜਾਣ ਕਰਕੇ ਤੁਸੀ ਏਧਰ ਆ ਗਏ ਹੋ, ਪਰ ਹੁਣ ਅਜੇਹਾ ਸਮਾਂ ਨਹੀਂ ਆਵੇਗਾ।

ਨਕਾਬਪੋਸ਼ਾਂ ਦੇ ਚਲੇ ਜਾਣ ਦੇ ਪਿੱਛੋਂ ਭੂਤਨਾਥ ਤੇ ਦੇਵੀ ਸਿੰਘ ਓਥੋਂ ਤੁਰ ਪਏ ਅਰ ਕੁਛ ਦੂਰ ਜਾਕੇ ਬਨ ਵਿਚ ਇਕ ਸੰਘਣੇ ਬ੍ਰਿਛ ਦੇ ਹੇਠਾਂ ਬੈਠਕੇ ਗੱਲਾਂ ਕਰਨ ਲਗ ਪਏ।

ਭੂਤ-ਹੁਣ ਸੁਣਾਓ ਕੀ ਮਰਜ਼ੀ ਹੈ ?

ਦੇਵੀ-ਸੱਚੀ ਗੱਲ ਤਾਂ ਇਹ ਹੈ ਕਿ ਅਸੀ ਨਕਾਬ-ਪੋਸ਼ਾਂ ਦੇ ਘਰ ਜਾਕੇ ਬੜੇ ਬੇਇੱਜ਼ਤ ਹੋਏ ਹਾਂ, ਭਾਵੇਂ ਓਹ ਦੋਵੇਂ ਨਕਾਬਪੋਸ਼ ਕੁਝ ਹੀ ਕਹਿਣ ਪਰ ਮੈਨੂੰ ਨਿਸਚਾ ਹੈ ਕਿ ਦਰਬਾਰ ਵਿਚ ਜਾਣ ਵਾਲੇ ਇਹ ਦੋਵੇਂ ਹਨ ਜਿਨ੍ਹਾਂ ਦੇ ਘਰ ਅਸੀ ਗਏ ਸੀ, ਮੈਨੂੰ ਤਾਂ ਬੜੀ ਸ਼ਰਮ ਆਵੇਗੀ ਜਦ ਮੈਂ ਦਰਬਾਰ ਵਿਚ ਇਨ੍ਹਾਂ ਨੂੰ ਵੇਖਾਂਗਾ,



ਇਸਦੇ ਬਿਨਾਂ ਜਦ ਘਰ ਜਾਕੇ ਆਪਣੀ ਇਸਤ੍ਰੀ ਨੂੰ

ਵੇਖਾਂਗਾ ਤਾਂ ਮੇਰੇ ਕ੍ਰੋਧ ਦੀ ਕੋਈ ਹੱਦ ਨ ਰਹੇਗੀ ।

ਕ੍ਰੂਰ-ਤਾਰੇ ਮੈਂ ਕੁਛ ਢੀਠ ਹੋ ਚੁੱਕਾ ਹਾਂ ਪਰ ਅੱਜ ਦਾ ਅਪਮਾਨ ਕਲੇਜਾ ਚੀਰ ਰਿਹਾ ਹੈ, ਬੜੀ ਐਯਾਰੀ ਕੀਤੀ ਹੈ ਪਰ ਅੱਜ ਵਰਗੀ ਹਾਰ ਕਦੇ ਨਹੀਂ ਖਾਧੀ, ਮੇਰੀ ਤਾਂ ਏਥੋਂ ਜਾਣ ਦੀ ਹੀ ਮਰਜ਼ੀ ਨਹੀਂ ਹੈ, ਏਹੋ ਮਨ ਵਿਚ ਆਉਂਦਾ ਹੈ ਕਿ ਇਕ ਨ ਇਕ ਨੂੰ ਇਨ੍ਹਾਂ ਵਿੱਚੋਂ ਜ਼ਰੂਰ ਫੜਨਾ ਚਾਹੀਦਾ ਹੈ ਅਰ ਆਪਣੀ ਇਸਤ੍ਰੀ ਵਲੋਂ ਤਾਂ ਘਰ ਜਾਕੇ ਵੇਖਣ ਤੋਂ ਹੀ ਨਿਸਚਿੰਤ ਹੋ ਜਾਵਾਂਗਾ।

ਦੇਵੀ-ਚਰਨ ਨੂੰ ਤਾਂ ਅਸੀਂ ਬਹੁਤ ਕੁਛ ਕਰ ਸਕਦੇ ਹਾਂ ਪਰ ਜਦ ਮੈਂ ਉਨ੍ਹਾਂ ਦੇ ਵਰਤਾਉ ਵਲ ਧਿਆਨ ਕਰਦਾ ਹਾਂ ਤਾਂ ਲਾਚਾਰ ਹੋ ਜਾਂਦਾ ਹਾਂ, ਪਹਿਲਾਂ ਤਾਂ ਉਨ੍ਹਾਂ ਨੇ ਸਾਨੂੰ ਫੜ ਹੀ ਲਿਆ ਸੀ, ਜੋ ਚਾਹੁੰਦੇ ਸਾਡੇ ਨਾਲ ਕਰ ਸਕਦੇ ਸਨ, ਪਰ ਕਿਸੇ ਤਰਾਂ ਦੀ ਬੁਰਿਆਈ ਉਨ੍ਹਾਂ ਨੇ ਸਾਡੇ ਨਾਲ ਨਹੀਂ ਕੀਤੀ । ਦੂਸਰੇ ਉਹ ਲੋਕ ਆਪ ਮਹਾਰਾਜ ਦੇ ਦਰਬਾਰ ਵਿਚ ਆਉਂਦੇ ਹਨ ਅਰ ਸਮੇਂ ਤੇ ਆਪਣਾ ਆਪ ਪ੍ਰਗਟ ਕਰਨ ਦਾ ਪ੍ਰਣ ਕਰ ਚੁੱਕੇ ਹਨ, ਅਜੇਹੀ ਦਸ਼ਾ ਵਿਚ ਉਨ੍ਹਾਂ ਨਾਲ ਭੈੜਾ ਵਰਤਾਉ ਕਰਦਿਆਂ ਡਰ ਆਉਂਦਾ ਹੈ, ਕਿਤੇ ਅਜੇਹਾ ਨ ਹੋਵੇ ਕਿ ਉਹ ਗੁੱਸੇ ਹੋਕੇ ਦਰਬਾਰ ਵਿਚ ਆਉਣਾ ਹੀ ਛੱਡ ਦੇਣ, ਜੇ ਇਹ ਗੱਲ ਹੋਈ ਤਾਂ ਬੜੀ ਬਦਨਾਮੀ ਹੋਵੇਗੀ ਅਰ ਕੈਦੀਆਂ ਦਾ ਮੁਕੱਦਮਾ ਭੀ ਅੱਜ ਕੱਲ ਦੇ ਢੰਗ ਤੋਂ ਅਧੂਰਾ ਰਹਿ ਜਾਵੇਗਾ।

ਭੂਤ-ਗੱਲ ਤਾਂ ਠੀਕ ਕਹੀ ਜੇ, ਪਰ...... ।

ਦੇਵੀ-ਨਹੀਂ, ਹੁਣ ਇਸ ਗੱਲ ਨੂੰ ਛੱਡ ਦੇਣਾ ਹੀ ਠੀਕ ਹੈ ।

ਭੂਤ—ਠੀਕ ! ਪਰ ਜੇ ਇਨ੍ਹਾਂ ਵਿੱਚੋਂ ਕੋਈ ਕੱਲਾ ਦੁਕੱਲਾ ਮਿਲ ਜਾਵੇ ਤਾਂ ਜ਼ਰੂਰ ਕੁਛ ਕੰਮ ਸੌਰ ਜਾਵੇ ਅਰ ਕਿਸੇ ਨੂੰ ਪਤਾ ਭੀ ਨ ਲੱਗੇ । ਇਹ ਗੱਲਾਂ ਅਜੇ ਹੋ ਹੀ ਰਹੀਆਂ ਸਨ ਕਿ ਸਾਹਮਣਿਓਂ ਘੋੜੇ ਦੇ ਸੁੰਮਾਂ ਦਾ ਖੜਾਕ ਹੋਇਆ, ਏਨ੍ਹਾਂ ਨੇ ਉਧਰ ਨਜ਼ਰ ਮਾਰੀ ਤਾਂ ਇਕ ਨਕਾਬਪੋਸ਼ ਸਵਾਰ ਆਉਂਦਾ ਦਿੱਸਿਆ ਜਿਸਨੂੰ ਵੇਖਦਿਆਂ ਹੀ ਦੇਵੀ ਸਿੰਘ ਨੇ ਕਿਹਾ ਇਹ ਜ਼ਰੂਰ ਉਨ੍ਹਾਂ ਵਿੱਚੋਂ ਹੀ ਹੈ, ਅੱਛਾ ਹੁਣ ਜਿਸਤਰਾਂ ਹੋ ਸੱਕੇ ਇਸਨੂੰ ਫੜੋ, ਫੇਰ ਜੋ ਹੋਊ ਦੇਖਿਆ ਜਾਵੇਗਾ, ਹੁਣ ਸੋਚਣ ਵਿਚਾਰਨ ਦਾ ਸਮਾਂ ਨਹੀਂ ।

ਉਹ ਸਵਾਰ ਬੜੀ ਬੇਪਰਵਾਹੀ ਨਾਲ ਹੌਲੀ ੨ ਜਾ ਰਿਹਾ ਸੀ, ਇਹ ਦੋਵੇਂ ਉਸਨੂੰ ਫੜਨ ਲਈ ਰਸਤੇ ਦੇ ਦੋਹੀਂ ਪਾਸੀਂ ਬ੍ਰਿਛਾਂ ਦੇ ਓਹਲੇ ਖੜੇ ਗਏ । ਜਦ ਸਵਾਰ ਇਨ੍ਹਾਂ ਦੀ ਸੇਧ ਉੱਤੇ ਆਇਆ ਤਾਂ ਭੂਤਨਾਥ ਦੀ ਸੁੱਟੀ ਹੋਈ ਕਮੰਦ ਘੋੜੇ ਦੀ ਗਿੱਚੀ ਤੇ ਆ ਪਈ, ਘੋੜਾ ਭੜਕਨ ਲਗ ਪਿਆ, ਏਤਨ ਨੂੰ ਇਨ੍ਹਾਂ ਦੋਹਾਂ ਨੇ ਆਕੇ ਉਸਦੀ ਲਗਾਮ ਫੜ ਲਈ, ਉਸ ਸਵਾਰ ਨੇ ਖੰਜਰ ਖਿੱਚਕੇ ਵਾਰ ਕਰਨਾ ਚਾਹਿਆ, ਪ੍ਰੰਤੂ ਕੁਛ ਸੋਚਕੇ ਠਹਿਰ ਗਿਆ, ਏਤਨੇ ਨੂੰ ਇਹ ਦੋਵੇਂ ਭੀ ਲੜਨ ਨੂੰ ਤਿਆਰ ਹੋ ਗਏ ।

ਸਵਾਰ—(ਭੂਤਨਾਥ ਨੂੰ) ਤੁਸੀ ਮੈਨੂੰ ਐਵੇਂ ਰੋਕਦੇ ਹੋ ? ਮੇਰੇ ਨਾਲ ਤੁਹਾਡਾ ਕੀ ਕੰਮ ਹੈ ?

ਭੂਤ—ਅਸੀ ਤੈਨੂੰ ਕੋਈ ਦੁਖ ਦੇਣਾ ਨਹੀਂ ਚਾਹੁੰਦੇ ਥੋੜੇ ਚਿਰ ਲਈ ਘੋੜੇ ਤੋਂ ਉਤਰਕੇ ਸਾਡੀਆਂ ਦੋ ਚਾਰ ਗੱਲਾਂ ਦਾ ਉੱਤਰ ਦੇਕੇ ਫੇਰ [illegible] ਚਲੇ ਜਾਣਾ ।

ਨਕਾਬਪੋਸ਼-ਬਹੁਤ ਹੱਛਾ, ਪਰ ਨਕਾਬ ਲਾਹੁਣ ਲਈ ਜ਼ਿਦ ਨ ਕਰਨੀ।

ਇਹ ਕਹਿਕੇ ਨਕਾਬਪੋਸ਼ ਘੋੜੇ ਤੋਂ ਉਤਰ ਆਇਆ ਤੇ ਭੂਤਨਾਥ ਨੇ ਉਸਨੂੰ ਕਿਹਾ:-ਤੈਨੂੰ ਆਪਣੇ ਮੂੰਹ ਤੋਂ ਨਕਾਬ ਲਾਹੁਣੀ ਹੀ ਪਵੇਗੀ ਅਰ ਸਭ ਤੋਂ ਪਹਿਲਾ ਕੰਮ ਏਹੋ ਹੈ।

ਇਹ ਕਹਿਕੇ ਭੂਤਨਾਥ ਨੇ ਆਪਣੇ ਹੱਥੀਂ ਓਹਦੀ ਨਕਾਬ ਲਾਹ ਸੁੱਟੀ ਅਰ ਉਸ ਦਾ ਮੂੰਹ ਵੇਖਦਿਆਂ ਬੋਲ ਉਠਿਆ ਹੈਂ! ਇਹ ਤਾਂ ਮੇਰੀ ਹੀ ਇਸਤ੍ਰੀ ਹੈ ਜੋ ਮੈਂ ਨਕਾਬਪੋਸ਼ਾਂ ਦੇ ਘਰ ਵੇਖੀ ਸੀ।

## ਛੀਵਾਂ ਕਾਂਡ

ਆਪਣੀ ਇਸਤ੍ਰੀ ਦੀ ਸੂਰਤ ਵੇਖਕੇ ਜਿਤਨਾ ਅਚੰਭਾ ਭੂਤਨਾਥ ਨੂੰ ਹੋਇਆ ਉਤਨਾ ਹੀ ਦੇਵੀ ਸਿੰਘ ਨੂੰ ਭੀ ਹੋਯਾ,ਇਹ ਗੱਲ ਸੋਚਕੇ ਕਿ ਮੇਰੀ ਇਸਤ੍ਰੀ ਭੀ ਇਹਨਾਂ ਨਕਾਬਪੋਸ਼ਾਂ ਦੇ ਘਰ ਹੋਵੇਗੀ ਅਰ ਮੈਂ ਉਸ ਨੂੰ ਆਪਣੀ ਅੱਖੀਂ ਵੇਖਿਆ ਹੈ ਦੇਵੀ ਸਿੰਘ ਦਾ ਕ੍ਰੋਧ ਨਾਲ ਸਿਰ ਭੌਣ ਲੱਗ ਪਿਆ। ਭਾਵੇਂ ਇਹ ਭੀ ਹੋ ਸੱਕਦਾ ਹੈ ਕਿ ਜਿਨ੍ਹਾਂ ਦੋ ਇਸਤ੍ਰੀਆਂ ਦੀ ਸੂਰਤ ਅਸਾਂ ਵੇਖੀ ਹੈ ਓਹ ਕੋਈ ਏਯਾਰ ਹੀ ਹੋਣ,ਪਰ ਇਹ ਇਸਤ੍ਰੀ ਤਾਂ ਹੁਣ ਸਾਹਮਣੇ ਹੀ ਹੈ,ਹੁਣੇ ਨਿਸਤਾਰਾ ਹੋ ਜਾਂਦਾ ਹੈ ਕਿ ਇਹ ਕੋਈ ਏਯਾਰ ਹੈ ਜਾਂ ਵਾਸਤਵ ਵਿੱਚ ਭੂਤਨਾਥ ਦੀ ਇਸਤ੍ਰੀ ਹੈ।

ਉਸ ਇਸਤ੍ਰੀ ਨੇ ਭੂਤਨਾਥ ਦੇ ਮੂਹੋਂ ਇਹ ਸੁਣਕੇ ਕਿ "ਇਹ ਤਾਂ ਮੇਰੀ ਇਸਤ੍ਰੀ ਹੈ" ਕ੍ਰੋਧ ਭਰੀਆਂ ਅੱਖਾਂ ਨਾਲ ਭੂਤਨਾਥ ਵੱਲ ਵੇਖਕੇ ਕਿਹਾ:-ਇਹ ਤਾਂ ਤੂੰ ਮੇਰੀ

ਨਕਾਬ ਬਦੋ ਬਦੀ ਲਾਹ ਸੁਟੀ ਹੈ ਅਰ ਦੂਸਰੇ ਬਿਨਾਂ ਕੁਛ ਸੋਚੇ ਵਿਚਾਰੇ ਦੇ ਲੁਚਿਆਂ ਵਾਂਗ ਕਿਹਾ ਹੈ ਕਿ ਇਹ ਮੇਰੀ ਇਸਤ੍ਰੀ ਹੈ, ਕੀ ਏਹੋ ਸੱਭਯਤਾ ਹੈ (ਦੇਵੀ ਸਿੰਘ ਵੱਲ ਦੇਖਕੇ) ਆਪ ਅਜੇਹੇ ਸੱਜਨ ਤੇ ਪ੍ਰਤਾਪੀ ਰਾਜਾ ਬੀਰੇਂਦ੍ਰ ਸਿੰਘ ਦੇ ਏਯਾਰ ਹੋਕੇ ਕੀ ਇਸ ਗੱਲ ਨੂੰ ਪਸੰਦ ਕਰਦੇ ਹੋ ?

ਦੇਵੀ–ਜੇ ਤੂੰ ਸਚ ਮੁਚ ਭੂਤਨਾਥ ਦੀ ਇਸਤ੍ਰੀ ਨਹੀਂ ਹੈਂ ਤਾਂ ਮੈਨੂੰ ਬੜਾ ਸ਼ੋਕ ਉਸ ਵਰਤਾਓ ਤੇ ਹੈ ਜੋ ਭੂਤਨਾਥ ਨੇ ਤੇਰੇ ਨਾਲ ਕੀਤਾ ਹੈ।

ਇਸਤ੍ਰੀ–(ਭੂਤ ਨਾਥ ਨੂੰ) ਕਿਉਂ ਜੀ ! ਆਪ ਨੇ ਮੇਰੀ ਅਜੇਹੀ ਬੇ ਇਜ਼ਤੀ ਕਿਉਂ ਕੀਤੀ ਹੈ ? ਜੇ ਕਦੀ ਮੇਰਾ ਮਾਲਕ ਜਾਂ ਹੋਰ ਕੋਈ ਆਪਣਾ ਏਥੇ ਹੁੰਦਾ ਤਾਂ ਓਹ ਆਪਣੇ ਮਨ ਵਿੱਚ ਕੀ ਕਹਿੰਦਾ ?

ਭੂਤ–(ਹੈਰਾਨੀ ਨਾਲ ਉਸ ਦੇ ਮੂੰਹ ਵੱਲ ਦੇਖਦਾ ਹੋਯਾ) ਕੀ ਮੈਂ ਭੁਲੇਖੇ ਵਿੱਚ ਹਾਂ ? ਜਾਂ ਮੇਰੀਆਂ ਅੱਖਾਂ ਮੇਰੇ ਨਾਲ ਧੋਖਾ ਕਰ ਰਹੀਆਂ ਹਨ ?

ਇਸਤ੍ਰੀ–ਇਸਦਾ ਤਾਂ ਤੁਹਾਨੂੰ ਹੀ ਪਤਾ ਹੋਵੇ ਕਿਉਂਕਿ ਦਿਮਾਗ ਤੁਹਾਡਾ ਹੈ ਅੱਖਾਂ ਤੁਹਾਡੀਆਂ ਹਨ ਹਾਂ ਇਹ ਗੱਲ ਮੈਂ ਜ਼ਰੂਰ ਕਹਾਂਗੀ ਕਿ ਤੁਸੀ ਆਪਣੀ ਅਸਭਯਤਾ ਦਿਖਾਕੇ ਆਪਣੀ ਪੁਰਾਣੀ ਬਦਨਾਮੀ ਨੂੰ ਉਘੇੜ ਰਹੇ ਹੋ, ਮੇਰੀ ਕੇਹੜੀ ਗੱਲ ਤੁਸਾਂ ਅਜੇਹੀ ਦੇਖੀ ਜਿਸ ਤੋਂ ਤੁਹਾਨੂੰ ਇਹ ਕਹਿਣ ਦਾ ਹੀ ਆ ਪਿਆ ?

ਭੂਤ–ਮਲੂਮ ਹੁੰਦਾ ਹੈ ਕਿ ਤੂੰ ਕੋਈ ਏਯਾਰ ਹੈਂ ਅਰ ਕਿਸੇ ਦੂਸਰੇ ਨੇ ਤੇਰੀ ਇਹ ਸੂਰਤ ਮੇਰੀ ਇਸਤ੍ਰੀ ਵਰਗੀ ਬਣਾ ਦਿੱਤੀ ਹੈ [illegible] ਨਹੀਂ।

ਭੂਤਨਾਥ ਨੇ ਉਸ ਇਸਤ੍ਰੀ ਨੂੰ ਇਹ ਉੱਤਰ ਤਾਂ ਦੇ ਦਿੱਤਾ ਪਰ ਅੰਦਰੋਂ ਭੂਤਨਾਥ ਬਹੁਤ ਘਬਰਾਯਾ ਹੋਇਆ ਸੀ, ਆਪਣੀ ਇਸਤ੍ਰੀ ਦੇ ਢੀਠਪਣੇ ਤੇ ਚਲਾਕੀ ਉੱਤੇ ਘੜੀ ਮੁੜੀ ਉਸਨੂੰ ਸੰਦੇਹ ਹੁੰਦਾ ਸੀ ਅਰ ਉਹ ਸੋਚਣ ਲਗਾ ਕਿ ਹੁਣ ਕੀ ਕਰਨਾ ਚਾਹੀਏ, ਏਤਨੇ ਨੂੰ ਉਸ ਇਸਤ੍ਰੀ ਨੇ ਭੂਤਨਾਥ ਦੀ ਗੱਲ ਦਾ ਇਹ ਉੱਤਰ ਦਿੱਤਾ—ਆਪ ਇਸ ਵੇਲੇ ਜੋ ਚਾਹੋ ਸਮਝਕੇ ਆਪਣਾ ਮਨ ਪ੍ਰਸੰਨ ਕਰ ਲਵੋ ਪਰ ਇਹ ਯਾਦ ਰਖੋ ਕਿ ਮੈਂ ਕੋਈ ਨਿਖਸਮੀ ਨਹੀਂ ਹਾਂ ਅਰ ਜੋ ਕੁਛ ਅਪਮਾਨਤਾ ਦਾ ਵਰਤਾਓ ਮੇਰੇ ਨਾਲ ਕਰੋਗੇ ਉਸਦਾ ਬਦਲਾ ਭੀ ਜ਼ਰੂਰ ਮਿਲੇਗਾ ਪਰ ਨਾਲਹੀ ਇਹ ਭੀ ਯਾਦ ਰੱਖੋ ਕਿ ਤੁਹਾਡੀ ਇਸ ਗੱਲ ਤੇ ਕਿ ਤੂੰ ਕੋਈ ਏਯਾਰ ਹੈਂ ਮੈਂ ਆਪਣਾ ਮੂੰਹ ਧੋਣ ਦੀ ਬੇਇਜ਼ਤੀ ਨਹੀਂ ਸਹਾਰ ਸਕਦੀ।

ਭੂਤ—ਪਰ ਸ਼ੋਕ ਕਿ ਮੈਂ ਪੂਰੀ ਤਰਾਂ ਪ੍ਰੀਖਯਾ ਕੀਤੇ ਬਿਨਾਂ ਛੱਡ ਹੀ ਨਹੀਂ ਸੱਕਦਾ।

ਇਸਤ੍ਰੀ—(ਦੇਵੀ ਸਿੰਘ ਵੱਲ ਵੇਖਕੇ) ਬਹਾਦੁਰੀ ਤਾਂ ਤਦ ਸੀ ਜੇ ਤੁਸੀ ਕਿਸੇ ਮਰਦ ਨਾਲ ਅਜੇਹਾ ਅਪ-ਮਾਨਤਾ ਦਾ ਵਰਤਾਉ ਕਰਦੇ, ਇੱਕ ਅਬਲਾ ਇਸਤ੍ਰੀ ਨੂੰ ਇਸਤ੍ਰਾਂ ਤੰਗ ਕਰਨਾ ਇੱਕ ਸੱਚੇ ਤੇ ਬਹਾਦਰ ਏਯਾਰ ਦਾ ਕੰਮ ਨਹੀਂ ਹੈ, ਜੇ ਇਸ ਵੇਲੇ ਮੇਰਾ ਕੋਈ ਏਥੇ ਹੁੰਦਾ ਤਾਂ ਇਹ ਵਿਪਤਾ ਕਿਉਂ ਭੋਗਣੀ ਪੈਂਦੀ। ਇਹ ਕਹਿਕੇ ਓਹ ਅਬਰੂ ਕੇਰਨ ਲੱਗ ਪਈ।

ਉਸ ਇਸਤ੍ਰੀ ਦੀ ਗੱਲ ਬਾਤ ਅਜੇਹੇ ਢੰਗ ਦੀ ਸੀ ਕਿ ਸੁਣਨ ਵਾਲਿਆਂ ਨੂੰ ਉਸ ਤੇ ਦਇਆ ਆਉਂਦੀ ਸੀ ਅਰ ਏਹ ਮਲੂਮ ਹੁੰਦਾ [illegible] ਕੁਛ ਓਹ ਕਹਿ

ਰਹੀ ਹੈ ਸਭ ਸੱਚ ਹੈ, ਝੂਠ ਦਾ ਕੋਈ ਅੰਸ਼ ਨਹੀਂ ਹੈ, ਏਥੋਂ ਤੱਕ ਕਿ ਭੂਤ ਨਾਥ ਨੂੰ ਭੀ ਉਸ ਦੀਆਂ ਗੱਲਾਂ ਤੇ ਸਹਿਮ ਜਾਣਾ ਪਿਆ ਅਰ ਉਹ ਭੀ ਹੈਰਾਨ ਹੋਕੇ ਉਸ ਦੇ ਮੂੰਹ ਵੱਲ ਵੇਖਨ ਲੱਗ ਪਿਆ, ਖਾਸ ਕਰਕੇ ਇਸ ਲਈ ਕਿ ਵੇਖੀਏ ਜੋ ਅਥਰੂ ਡਗਣ ਨਾਲ ਇਸ ਦੇ ਮੂੰਹ ਦਾ ਕੁਛ ਰੰਗ ਘੁਲਦਾ ਹੈ ਕਿ ਨਹੀਂ ? ਦੇਵੀ ਸਿੰਘ ਨੂੰ ਭੀ ਬੜੀ ਹੈਰਾਨੀ ਸੀ ਅਰ ਏਹੋ ਸੋਚਦਾ ਸੀ ਕਿ ਭੂਤਨਾਥ ਨੇ ਇਸ ਦੇ ਪਛਾਨਨ ਵਿੱਚ ਧੋਖਾ ਖਾਧਾ ਹੈ, ਇਹ ਵਾਸਤਵ ਵਿੱਚ ਭੂਤਨਾਥਦੀ ਇਸਤ੍ਰੀ ਨਹੀਂ ਹੈ, ਕਈ ਆਦਮੀ ਇਕੋ ਰੰਗ ਰੂਪ ਤੇ ਨੁਹਾਰ ਦੇ ਹੁੰਦੇ ਹਨ, ਸੋ ਇਹ ਭੀ ਓਹੋ ਗੱਲ ਹੈ।

ਦੇਵੀ—(ਇਸਤ੍ਰੀ ਨੂੰ) ਤਾਂ ਤੂੰ ਇਸ ਭੂਤਨਾਥ ਦੀ ਇਸਤ੍ਰੀ ਨਹੀਂ ਹੈਂ?

ਇਸਤ੍ਰੀ—ਜੀ ਨਹੀਂ।

ਦੇਵੀ—ਇਸ ਦਾ ਨਿਬੇੜਾ ਕਿਸ ਤਰਾਂ ਹੋਵੇ ?

ਇਸਤ੍ਰੀ—ਆਪ ਜ਼ਰਾ ਖੇਚਲ ਕਰਕੇ ਮੇਰੇ ਘਰ ਮੇਰੇ ਨਾਲ ਚਲੇ ਚਲੋ, ਉਥੇ ਮੇਰੇ ਬਾਲ ਬੱਚੇ ਵੇਖਣ ਤੇ ਮੇਰੇ ਮਾਲਿਕ ਨਾਲ ਗੱਲ ਬਾਤ ਕਰਨ ਤੋਂ ਆਪ ਨੂੰ ਸਭ ਮਲੂਮ ਹੋ ਜਾਵੇਗਾ ਕਿ ਜੋ ਕੁਛ ਮੈਂ ਕਹਿਆ ਹੈ ਓਹ ਸੱਚ ਹੈ ਜਾਂ ਝੂਠ ?

ਦੇਵੀ—(ਇਸਤ੍ਰੀ ਦੀ ਗੱਲ ਪਸੰਦ ਕਰਕੇ) ਤੇਰਾ ਘਰ ਕਿੱਡੀਕੁ ਦੂਰ ਹੈ ?

ਇਸਤ੍ਰੀ—(ਹੱਥ ਦੀ ਸੈਨਤ ਕਰਕੇ) ਏਸੇ ਪਾਸੇ ਥੋੜੀ ਹੀ ਦੂਰ ਹੈ, ਔਹ ਸੰਘਣੇ ਬ੍ਰਿਛ ਲੰਘਣ ਦੇ ਪਿਛੋਂ ਹੀ ਆਪ ਨੂੰ ਓਹ ਝੁੱਗੀ ਦਿਸ ਪਵੇਗੀ ਜਿਥੇ ਅੱਜ ਕੱਲ ਅਸੀਂ ਰਹਿੰਦੇ ਹਾਂ।

ਦੇਵੀ-ਕੀ ਤੂੰ ਝੁਗੀ ਵਿੱਚ ਰਹਿੰਦੀ ਹੈਂ ? ਪਰ ਤੇਰੀ ਸੂਰਤ ਸ਼ਕਲ ਤਾਂ ਝੁੱਗੀਆਂ ਵਿੱਚ ਰਹਿਣ ਵਾਲਿਆਂ ਦੀ ਨਹੀਂ ਹੈ।

ਇਸਤ੍ਰੀ-ਜੀ ਮੇਰੇ ਦੋ ਮੁੰਡਿਆਂ ਦਾ ਸਰੀਰ ਰੋਗੀ ਹੈ ਇਸ ਲਈ ਹਵਾ ਪਾਣੀ ਬਦਲਨ ਲਈ ਅੱਜ ਕੱਲ ਅਸੀ ਏਥੇ ਆਏ ਹੋਏ ਹਾਂ (ਹਥ ਜੋੜਕੇ) ਆਪ ਕ੍ਰਿਪਾ ਕਰਕੇ ਛੇਤੀ ਮੇਰੇ ਨਾਲ ਚਲੋ ਤੇ ਇਸ ਝਗੜੇ ਨੂੰ ਮੁਕਾਓ ਐਵੇਂ ਵਿੱਲ ਪੈਣ ਤੇ ਮੇਰੀ ਭੁੰਡੀ ਪਵੇਗੀ।

ਦੇਵੀ-(ਭੂਤ ਨਾਥ ਨੂੰ) ਕੀ ਹਰਜ ਹੈ ਜੇ ਇਸ ਦੇ ਡੇਰੇ ਜਾਕੇ ਸੰਸਾ ਨਵਿਰਤ ਕੀਤਾ ਜਾਵੇ ?

ਭੂਤ-ਜੋ ਆਪ ਦੀ ਮਰਜੀ ਹੋਵੇ ਸੋ ਕਰੋ, ਪਰ ਮੈਨੂੰ ਤਾਂ ਇਹ ਬੜੇ ਅਨੋਖੇ ਢੰਗ ਨਾਲ ਅੰਨ੍ਹਾ ਬਣਾ ਰਹੀ ਹੈ।

ਦੇਵੀ-ਹੱਛਾ ਫੇਰ ਚਲੋ ਵਿੱਲਕਰਨੀ ਠੀਕ ਨਹੀਂ।

ਉਸ ਇਸਤ੍ਰੀ ਦੀ ਅਨੋਖੀ ਗੱਲ ਬਾਤ ਨੇ ਇਨ੍ਹਾਂ ਨੂੰ ਇਸ ਗੱਲ ਤੇ ਲਾਚਾਰ ਕਰ ਦਿੱਤਾ ਕਿ ਓਹ ਦੋਵੇਂ ਉਸ ਦੇ ਨਾਲ ੨ ਉਸ ਦੇ ਡੇਰੇ ਤੱਕ ਜਾਂ ਜਿਥੇ ਓਹ ਲੈ ਜਾਵੇ ਚੁਪ ਚਾਪ ਚਲੇ ਜਾਣ ਅਰ ਦੇਖਣ ਕਿ ਜੋ ਕੁਛ ਓਹ ਕਹਿੰਦੀ ਹੈ ਓਹ ਸੱਚ ਹੈ ਕਿ ਝੂਠ ? ਅੰਤ ਨੂੰ ਏਹੋ ਹੋਇਆ।

ਸੈਨਤ ਹੁੰਦਿਆਂ ਹੀ ਓਹ ਇਸਤ੍ਰੀ ਤੁਰ ਪਈ ਤੇ ਦੇਵੀ ਸਿੰਘ ਤੇ ਭੂਤ ਨਾਥ ਓਸਦੇ ਪਿਛੇ ੨ ਤੁਰ ਪਏ, ਉਸ ਇਸਤ੍ਰੀ ਨੂੰ ਘੋੜੇ ਤੇ ਚੜ੍ਹਨ ਦੀ ਆਗਿਆ ਨਾ ਮਿਲੀ ਇਸ ਲਈ ਓਹ ਘੋੜੇ ਦੀ ਲਗਾਮ ਫੜਕੇ ਹੌਲੀ ਹੌਲੀ ਨਾਲ ਤੁਰੀ ਗਈ।

ਕੋਈ ਅੱਧ ਕੁ ਮੀਲ ਜਾਣ ਦੇ ਪਿਛੋਂ ਦੂਰੋਂ ਇੱਕ

ਕੱਚਾ ਜੇਹਾ ਕੋਠਾਨਜ਼ਰਆਇਆਜਿਸਨੂੰਅਸੀਇੱਕਪ੍ਰਕਾਰ ਦੀ ਝੁੱਗੀ ਹੀ ਕਹਿ ਸਕਦੇ ਹਾਂ। ਜਦ ਇਹ ਲੋਕ ਝੁੱਗੀ ਦੇ ਪਾਸ ਪਹੁੰਚੇ ਤਾਂ ਉਸ ਇਸਤ੍ਰੀ ਨੇ ਆਪਣਾ ਘੋੜਾ ਕਿੱਲੇ ਦੇ ਨਾਲ ਬੰਨ੍ਹ ਦਿੱਤਾ ਅਰ ਕੁਝ ਘਾਹ ਉਸ ਦੇ ਅੱਗੇ ਪਾ ਦਿੱਤਾ ਜਿਸ ਦਾ ਢੇਰ ਅਗੇ ਹੀ ਓਥੇ ਲੱਗਾ ਹੋਇਆ ਸੀ ਅਰ ਮਲੂਮ ਹੁੰਦਾ ਸੀ ਕਿ ਰੋਜ਼ ਏਥੇ ਹੀ ਘੋੜਾ ਬੱਝਦਾ ਹੈ। ਉਪ੍ਰੰਤ ਉਸ ਇਸਤ੍ਰੀ ਨੇ ਦੇਵੀ ਸਿੰਘ ਤੇ ਭੂਤ ਨਾਥ ਨੂੰ ਕਿਹਾ ਆਪ ਜ਼ਰਾ ਏਥੇ ਹੀ ਠਹਿਰੋ ਮੈਂ ਆਪ ਦੇ ਵਾਸਤੇ ਮੰਜੀ ਲੈ ਆਉਂਦੀ ਹਾਂ ਤੇ ਨਾਲ ਹੀ ਆਪਣੇ ਮਾਲਕ ਤੇ ਪੁਤ੍ਰਾਂ ਨੂੰ ਭੀ ਸੱਦ ਲਿਆਉਂਦੀ ਹਾਂ।

ਦੇਵੀ ਸਿੰਘ ਤੇ ਭੂਤਨਾਥ ਨੇ ਇਸ ਗੱਲ ਨੂੰ ਮੰਨ ਲਿਆ ਅਰ ਕਿਹਾ ਹੱਛਾ ਕੋਈ ਡਰ ਨਹੀਂ ਜਾਓ ਪਰ ਛੇਤੀ ਆਉਣਾ ਕਿਉਂਕਿ ਅਸੀ ਬਹੁਤ ਚਿਰ ਤੱਕ ਠਹਿਰ ਨਹੀਂ ਸਕਦੇ।

ਓਹ ਇਸਤ੍ਰੀ ਮਕਾਨ ਦੇ ਅੰਦਰ ਚਲੀ ਗਈ ਅਰ ਇਹ ਦੋਵੇਂ ਢੇਰ ਚਿਰ ਤੱਕ ਬਾਹਰ ਖਲੋਤੇ ਉਸ ਨੂੰ ਉਡੀਕਦੇ ਰਹੇ, ਏਥੋਂ ਤੱਕ ਕਿ ਘੰਟਾ ਭਰ ਬੀਤ ਗਿਆ ਪਰ ਓਹ ਮਕਾਨ ਦੇ ਬਾਹਰ ਨ ਨਿਕਲੀ। ਛੇਕੜ ਭੂਤ ਨਾਥ ਨੇ ਅਵਾਜ਼ਾਂ ਮਾਰੀਆਂ ਪਰ ਅਗੋਂ ਕਿਸੇ ਨੇ ਕੋਈ ਉੱਤਰ ਨ ਦਿੱਤਾ। ਅੰਤ ਨੂੰ ਹਾਰਕੇ ਇਹ ਦੋਵੇਂ ਮਕਾਨ ਦੇ ਅੰਦਰ ਵੜ ਗਏ ਪਰ ਫੇਰ ਭੀ ਕਿਸੇ ਆਦਮੀ ਜਾਂ ਉਸ ਇਸਤ੍ਰੀ ਦੀ ਸੂਰਤ ਨਜ਼ਰ ਨ ਆਈ, ਉਸ ਛੋਟੀ ਜੇਹੀ ਝੁਗੀ ਵਿੱਚ ਕਿਸੇ ਦਾ ਢੂੰਡਣਾ ਕੇਹੜੀ ਔਖੀ ਗੱਲ ਸੀ, ਸਾਰਾ ਅੰਦਰ ਢੂੰਡਿਆ ਪਰ ਕੁਛ ਪਤਾ ਨ ਲੱਗਾ, ਹਾਂ ਇੱਕ ਸੁਰੰਗ ਦੇ ਬਿਨਾ ਹੋਰ ਕੁਛ ਅੰਦਰ ਨਹੀਂ ਸੀ। ਭੂਤ

ਨਾਥ ਨੇ ਕਿਹਾ ਬੱਸ ਜੀ ਸਾਨੂੰ ਉੱਲੂ ਬਨਾਕੇ ਓਹ ਆਪ ਇਸੇ ਸੁਰੰਗ ਦੇ ਰਸਤੇ ਬਾਹਰ ਨਿਕਲ ਗਈ ਹੈ।

ਉਸ ਇਸਤ੍ਰੀ ਦੇ ਇਸ ਤਰਾਂ ਮੂਰਖ ਬਣਾਕੇ ਨਿਕਲ ਜਾਣ ਤੇ ਇਨ੍ਹਾਂ ਦੋਹਾਂ ਐਯਾਰਾਂ ਨੂੰ ਬੜਾ ਹੀ ਦੁੱਖ ਹੋਯਾ ਅਤੇ ਭੂਤ ਨਾਥ ਨੇ ਸੁਰੰਗ ਦੇ ਅੰਦਰ ਜਾਕੇ ਢੂੰਡਣ ਦੀ ਪੱਕੀ ਸਲਾਹ ਕੀਤੀ,ਪਹਿਲਾਂ ਤਾਂ ਉਸ ਨੇ ਸੋਚਿਆ ਕਿਤੇ ਸੁਰੰਗ ਵਿੱਚ ਦੋ ਚਾਰ ਆਦਮੀ ਨ ਲੁਕੇ ਹੋਏ ਹੋਣ ਜੋ ਅੰਦਰ ਜਾਣ ਤੇ ਸਾਡੇ ਉੱਪਰ ਵਾਰ ਕਰਨ,ਪਰ ਜਦ ਆਪਣੇ ਤਲਿਸਮੀ ਖੰਜਰ ਦਾ ਧਿਆਨ ਆਇਆ ਤਾਂ ਸਭ ਡਰ ਜਾਂਦਾ ਰਿਹਾ ਤੇ ਨਿਸਚਿੰਤ ਹੋਕੇ ਹੱਥ ਵਿੱਚ ਤਲਿਸਮੀ ਖੰਜਰ ਲੈਕੇ ਉਸ ਸੁਰੰਗ ਦੇ ਅੰਦਰ ਚਲਾ ਗਿਆ,ਉਸ ਦੇ ਪਿਛੇ ੨ ਦੇਵੀ ਸਿੰਘ ਭੀ ਲੰਘ ਗਿਆ।

ਇਹ ਸੁਰੰਗ ਲਗ ਭਗ ਪੰਜਕੁ ਸੌ ਕਦਮ ਲੰਮੀ ਹੋਵੇਗੀ ਜਿਸ ਦਾ ਦੂਸਰਾ ਸਿਰਾ ਸੰਘਣੇ ਬਿਛਾਂ ਦੇ ਝੁਰ-ਮਟ ਵਿੱਚ ਨਿਕਲਿਆ ਹੋਯਾ ਸੀ. ਦੇਵੀ ਸਿੰਘ ਤੇ ਭੂਤ ਨਾਥ ਭੀ ਅੰਦਰੋ ਅੰਦਰ ਉਥੇ ਤੱਕ ਗਏ ਅਰ ਇਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਹੁਣ ਉਸ ਇਸਤ੍ਰੀ ਦਾ ਪਤਾ ਨਹੀਂ ਲੱਗ ਸਕਦਾ।

ਇਸ ਵੇਲੇ ਇਨ੍ਹਾਂ ਦੋਹਾਂ ਦੇ ਮਨ ਦੀ ਜੋ ਦਸ਼ਾ ਹੋਈ ਹੋਵੇਗੀ ਓਹ ਦੋਵੇਂ ਹੀ ਜਾਣਦੇ ਹੋਣਗੇ, ਸੋ ਲਾਚਾਰ ਹੋਕੇ ਦੇਵੀ ਸਿੰਘ ਨੇ ਘਰ ਮੁੜ ਜਾਣ ਦੀ ਵਿਚਾਰ ਕੀਤੀ,ਪਰ ਭੂਤਨਾਥ ਨੇ ਇਸ ਗੱਲ ਨੂੰ ਨ ਮੰਨਿਆ ਅਰ ਕਿਹਾ ਕਿ ਇਤਨਾ ਕਸ਼ਟ ਸਹਾਰਨ ਤੇ ਅਪਮਾਨ ਕਰਾਉਣ ਤੇ ਭੀ ਬਿਨਾਂ ਕੁਛ ਕੰਮ ਕੀਤੇ ਦੇ ਘਰ ਮੁੜ ਜਾਣਾ ਮੇਰੀ ਸਮਝ ਵਿੱਚ ਯੋਗ ਨਹੀਂ ਹੈ।

ਦੇਵੀ—ਫੇਕਰ ਫੇਰ ਕੀ ਕੀਤਾ ਜਾਵੇ ? ਮੈਨੂੰ ਤਾਂ ਏਤਨਾਂ ਵੇਹਲ ਨਹੀਂ ਹੈ ਕਿ ਬਹੁਤ ਚਿਰ ਤੱਕ ਨਿਸਚਿੰਤ ਹੋਕੇ ਇਨ੍ਹਾਂ ਲੋਕਾਂ ਦਾ ਪਿੱਛਾ ਕਰਾਂ, ਤੇ ਓਧਰ ਦਰਬਾਰ ਦੀ ਜੋ ਕੁਛ ਦਸ਼ਾ ਹੈ ਓਹ ਤੂੰ ਜਾਣਦਾ ਹੀ ਹੈਂ । ਅਜੇਹੀ ਦਸ਼ਾ ਵਿੱਚ ਮਾਲਕ ਦੀ ਪ੍ਰਸੰਨਤਾ ਦੇ ਉਲਟ ਕਿਸੇ ਸਾਧਾਰਨ ਕੰਮ ਵਿੱਚ ਰੁਝਣਾਂ ਮੇਰੇ ਲਈ ਠੀਕ ਨਹੀਂ।

ਭੂਤ—ਆਪ ਦਾ ਕਹਿਣਾ ਠੀਕ ਹੈ,ਪਰ ਇਸ ਵੇਲੇ ਜੋ ਕੁਛ ਮੇਰੇ ਮਨ ਦੀ ਦਸ਼ਾ ਹੈ ਓਸ ਨੂੰ ਭੀ ਆਪ ਚੰਗੀ ਤਰਾਂ ਜਾਣਦੇ ਹੋਵੋਗੇ ।

ਦੇਵੀ—ਮੇਰੀ ਸਮਝ ਵਿੱਚ ਤੇਰੇ ਲਈ ਭੀ ਕੋਈ ਚਿੰਤਾ ਦੀ ਗੱਲ ਨਹੀਂ ਹੈ,ਇਸ ਦੇ ਬਿਨਾਂ ਘਰ ਜਾਕੇ ਮੈਂ ਆਪਣੀ ਵਹੁਟੀ ਨੂੰ ਦੇਖਾਂਗਾ ਜੇ ਓਹ ਘਰ ਹੋਈ ਤਾਂ ਤੂੰ ਆਪਣੀ ਵਹੁਟੀ ਵਲੋਂ ਭੀ ਨਿਸਚਿੰਤ ਹੋ ਜਾਵੀਂ ।

ਭੂਤ—ਭਾਵੇਂ ਆਪ ਦੀ ਇਸਤ੍ਰੀ ਘਰ ਮਿ... ਭੀ ਪਵੇ ਪਰ ਮੇਰੇ ਮਨ ਦਾ ਸੰਸਾ ਨਹੀਂ ਮਿਟ ਸਕਦਾ ।

ਦੇਵੀ—ਆਪਣੀ ਇਸਤ੍ਰੀ ਦਾ ਹਾਲ ਚਾਲ ਦੇਖਣ ਲਈ ਤੂੰ ਭੀ ਆਪਣੇ ਆਦਮੀਆਂ ਨੂੰ ਘਰ ਭੇਜ ਦੇਹ ।

ਭੂਤ—ਇਹ ਤਾਂ ਸਭ ਕੁਛ ਹੋ ਸਕਦਾ ਹੈ ਪਰ ਮੇਰੇ ਮਨ ਵਿੱਚ ਬਹੁਤ ਗੜ ਬੜ ਹੈ ਅਰ ਕ੍ਰੋਧ ਪੈਰੋ ਪੈਰ ਵਧਦਾ ਜਾਂਦਾ ਹੈ ।

ਦੇਵੀ—ਜੇ ਏਹੋ ਹੀ ਗੱਲ ਹੈ ਤਾਂ ਜੋ ਤੇਰੇ ਮਨ ਵਿੱਚ ਆਵੇ ਸੋ ਕਰ,ਮੈਂ ਇਕੱਲਾ ਹੀ ਮੁੜ ਜਾਂਦਾ ਹਾਂ ।

ਭੂਤ—ਜੇ ਇਹ ਭੀ ਕਰੋ ਤਾਂ ਮੇਰੇ ਤੇ ਬੜੀ ਕ੍ਰਿਪਾ ਹੋਵੇਗੀ ਪਰ ਜਦ ਮਹਾਰਾਜ ਮੇਰੇ ਵੱਲੋਂ ਪੁਛਣਗੇ ਤਾਂ ਕੀ ਉੱਤਰ............

ਦੇਵੀ-(ਗੱਲ ਟੁੱਕਕੇ) ਮਹਾਰਾਜ ਵਲੋਂ ਤੂੰ ਨਿਸ਼-
ਚਿੰਤ ਰਹੁ, ਜੋ ਕੁਛ ਉਚਿਤ ਹੋਵੇਗਾ ਸੋ ਮੈਂ ਕਰ ਲਵਾਂਗਾ,
ਪਰ ਇਸ ਗੱਲ ਦਾ ਕਰਾਰ ਕਰ ਜਾਹ ਕਿ ਕਿਤਨੇ ਦਿਨਾਂ
ਪਿਛੋਂ ਮੁੜ ਆਵੇਂਗਾ ਅਰ ਤੇਰਾ ਹਾਲ ਮੈਨੂੰ ਕਿਸਤਰਾਂ
ਮਲੂਮ ਹੋਵੇਗਾ ?

ਭੂਤ-ਮੈਂ ਆਪ ਤੋਂ ਕੇਵਲ ਤਿੰਨ ਦਿਨ ਦੀ ਛੁਟੀ
ਲੈਂਦਾ ਹਾਂ,ਜੇ ਇਸਤੋਂ ਵਧੀਕ ਠਹਿਰਨ ਦੀ ਲੋੜ ਪਵੇਗੀ
ਤਾਂ ਮੈ ਕਿਸੇ ਨ ਕਿਸੇ ਤਰਾਂ ਆਪਣੀ ਖਬਰ ਆਪ ਨੂੰ
ਪੁਚਾ ਹੀ ਦੇਵਾਂਗਾ।

ਦੇਵੀ-ਬਹੁਤ ਹਛਾ-(ਮੁਸਕ੍ਰਾਕੇ) ਹਛਾ ਹੁਣ
ਆਪ ਜਾਓ ਅਰ ਫੇਰ ਮਾਰ ਖਾਣ ਦਾ ਯਤਨ ਕਰੋ, ਮੈਂ
ਭੀ ਜਾਂਦਾ ਹਾਂ, ਜੈ ਮਾਯਾ ਦੀ।

ਭੂਤ ਨਾਥ ਨੂੰ ਓਸੇ ਥਾਂ ਛੱਡਕੇ ਦੇਵੀ ਸਿੰਘ ਤੁਰ
ਪਿਆ ਅਰ ਦੀਵੇ ਜਗਨ ਤੋਂ ਪਹਿਲਾਂ ਹੀ ਤਲਿਸਮੀ
ਮਕਾਨ ਪਾਸ ਆ ਪਹੁੰਚਾ।

## ਸੱਤ੍ਵਾਂ ਕਾਂਡ

ਡੇਰੇ ਤੇ ਪਹੁੰਚਕੇ ਨ੍ਹਾਉਣ ਧੋਣ ਤੇ ਕਪੜੇ ਵਟਾਉਣ
ਦੇ ਉਪ੍ਰੰਤ ਦੇਵੀ ਸਿੰਘ ਸਭ ਤੋਂ ਪਹਿਲਾਂ ਰਾਜਾ ਬੀਰੇਂਦ੍ਰ
ਸਿੰਘਜੀ ਪਾਸ ਗਿਆ, ਓਥੇ ਹੀ ਤੇਜ ਸਿੰਘ ਬੈਠਾ ਹੋਯਾ ਸੀ,
ਉਸਦੇ ਪੁਛਣ ਤੇ ਦੇਵੀ ਸਿੰਘ ਨੇ ਆਪਣਾ ਤੇ ਭੂਤ ਨਾਥ
ਦਾ ਹਾਲ ਦੱਸਿਆ ਜੋ ਅਸੀ ਪਿਛੇ ਲਿਖ ਚੁੱਕੇ ਹਾਂ, ਇਸ
ਹਾਲ ਨੂੰ ਸੁਣਕੇ ਬੀਰੇਂਦ੍ਰ ਸਿੰਘ ਤੇ ਤੇਜਸਿੰਘ ਕਈ ਵਾਰੀ
ਹੱਸੇ, ਛੇਕੜ ਬੀਰੇਂਦ੍ਰਸਿੰਘਨੇ ਕਿਹਾ ਤੂੰ ਚੰਗਾ ਕੀਤਾ ਹੈ ਜੋ
ਭੂਤਨਾਥ ਨੂੰ ਓਥੇ ਹੀ ਛੱਡਕੇ ਚਲਾ ਆਇਆ ਹੈਂ, ਤੇਰੇ

ਨ ਹੋਣ ਕਰਕੇ ਸਾਨੂੰ ਨਕਾਬਪੋਸ਼ਾਂ ਅੱਗੇ ਸ਼ਰਮਿੰਦਾ
ਹੋਣਾ ਪਿਆ।

ਦੇਵੀ–(ਹੈਰਾਨ ਹੋਕੇ) ਕੀ ਓਹ ਏਥੇ ਆਏ ਸਨ ?

ਬੀਰੇਂਦ੍ਰ–ਹਾਂ ਓਹ ਦੋਵੇਂ ਆਪਣੇ ਨੀਯਤ ਸਮੇਂ ਤੇ
ਏਥੇ ਆਏ ਸਨ ਅਰ ਤੁਹਾਡੇ ਦੋਹਾਂ ਦੇ ਪਿੱਛਾ ਕਰਨੇ ਪੁਰ
ਹੈਰਾਨੀ ਤੇ ਸ਼ੋਕ ਪ੍ਰਗਟ ਕਰਦੇ ਸਨ, ਨਾਲ ਹੀ ਓਨ੍ਹਾਂ
ਨੇ ਇਹ ਭੀ ਕਿਹਾ ਸੀ ਕਿ "ਓਹ ਦੋਵੇਂ ਐਯਾਰ ਸਾਡੇ
ਮਕਾਨ ਤੇ ਨਹੀਂ ਪਹੁੰਚੇ।"

ਦੇਵੀ–ਓਹ ਲੋਕ ਜੋ ਮਰਜ਼ੀ ਹੋਵੇ ਸੋ ਕਹਿਣ ਪਰ
ਅਸੀ ਦੋਵੇਂ ਓਨ੍ਹਾਂ ਦੇ ਹੀ ਘਰ ਗਏ ਸੀ।

ਬੀਰੇਂਦ੍ਰ–ਸੁਖ ! ਪਰ ਓਨ੍ਹਾਂ ਨਕਾਬਪੋਸ਼ਾਂ ਦਾ ਇਹ
ਕਹਿਣਾ ਠੀਕ ਹੈ ਕਿ "ਜਦ ਅਸੀ ਲੋਕ ਸਮੇਂ ਤੇ ਆਪਣਾ
ਹਾਲ ਆਪ ਦੱਸਣ ਨੂੰ ਤਿਆਰ ਹਾਂ ਤਾਂ ਆਪ ਨੂੰ ਸਾਡਾ
ਭੇਦ ਜਾਨਣ ਲਈ ਯਤਨ ਨਹੀਂ ਕਰਨਾ ਚਾਹੀਦਾ।"

ਦੇਵੀ–ਠੀਕ ਹੈ, ਪਰ ਕੀਤਾ ਕੀ ਜਾਵੇ, ਐਯਾਰਾਂ ਦਾ
ਮਨ ਹੀ ਅਜੇਹਾ ਚੰਚਲ ਹੁੰਦਾ ਹੈ ਕਿ ਓਹ ਕਿਸੇ ਭੇਤ ਨੂੰ
ਜਾਣਨ ਲਈ ਬਹੁਤ ਦਿਨ ਸੰਤੋਖ ਨਹੀਂ ਕਰ ਸੱਕਦਾ।
ਭਾਵੇਂ ਭੂਤਨਾਥ ਇਸ ਗੱਲ ਨੂੰ ਚੰਗੀ ਤਰਾਂ ਜਾਣਦਾ ਹੈ
ਕਿ ਓਹ ਦੋਵੇਂ ਨਕਾਬਪੋਸ਼ ਉਸ ਦੇ ਪੱਖਪਾਤੀ ਹਨ,
ਅਰ ਪਿੱਛਾ ਕਰਕੇ ਉਨ੍ਹਾਂ ਦੇ ਮਨ ਦੁਖਾਉਣ ਦਾ ਫਲ
ਭਾਵੇਂ ਚੰਗਾ ਨ ਨਿਕਲੇ, ਪਰ ਫੇਰ ਭੀ ਉਸ ਦਾ ਮਨ
ਨਹੀਂ ਮੰਨਦਾ, ਉਪਰੋਂ ਕੱਲ ਦੇ ਅਪਮਾਨ ਤੇ ਇਸਤ੍ਰੀ
ਦੇ ਓਥੇ ਹੋਣ ਦੇ ਖ਼ਿਆਲ ਨੇ ਹੋਰ ਭੀ ਉਸ ਦੇ ਮਨ ਨੂੰ
ਭੜਕਾ ਦਿੱਤਾ ਹੈ, ਜੇ ਓਹ ਆਪਣੀ ਇਸਤ੍ਰੀ ਨੂੰ ਓਥੇ ਨ
ਦੇਖਦਾ ਤਾਂ ਜ਼ਰੂਰ ਮੇਰੇ ਨਾਲ ਮੁੜ ਆਉਂਦਾ ਅਰ ਓਨ੍ਹਾਂ

ਦਾ ਪਿਛਾ ਕਰਨ ਤੋਂ ਭੀ ਹਟ ਜਾਂਦਾ।

ਤੇਜ-ਸੁਖ,ਕੋਈ ਚਿੰਤਾ ਨਹੀਂ, ਓਹ ਨਕਾਬਪੋਸ਼ ਖੁਸ਼ਦਿਲ, ਨੇਕ ਤੇ ਧਰਮਾਤਮਾ ਮਲੂਮ ਹੁੰਦੇ ਹਨ, ਇਸ ਲਈ ਆਸ਼ਾ ਹੈ ਕਿ ਭੂਤਨਾਥ ਜਾਂ ਤੁਹਾਡੇ ਕਿਸੇ ਆਦਮੀ ਨੂੰ ਦੁਖ ਨਹੀਂ ਦੇਣਗੇ।

ਬੀਰੇਂਦ੍ਰ-ਮੇਰੀ ਭੀ ਏਹੋ ਵਿਚਾਰ ਹੈ (ਦੇਵੀ ਸਿੰਘ ਨੂੰ ਮੁਸਕ੍ਰਾਕੇ) ਤੁਹਾਡਾ ਮਨ ਭੀ ਆਪਣੀ ਵਹੁਟੀ ਸਾਹਿਬਾ ਨੂੰ ਮਿਲਨ ਲਈ ਵਿਆਕੁਲ ਹੋ ਰਿਹਾ ਹੋਵੇਗਾ।

ਦੇਵੀ- ਠੀਕ ਹੈ ਮੇਰੇ ਮਨ ਵਿੱਚ ਉਸ ਨੂੰ ਦੇਖਣ ਲਈ ਖੁਤਖੁਤੀ ਲੱਗ ਰਹੀ ਹੈ ਅਰ ਮੈਂ ਚਾਹੁੰਦਾ ਹਾਂ ਕਿ ਆਪ ਦੀ ਗੱਲ ਪੂਰੀ ਹੋਵੇ ਤਾਂ ਮੈਂ ਮਹਲ ਵਿੱਚ ਜਾਵਾਂ।

ਬੀਰੇਂਦ੍ਰ-ਪਰ ਤੂੰ ਸਾਥੋਂ ਤਾਂ ਪੁਛਿਆ ਹੀ ਨਹੀਂ ਕਿ ਮੇਰੀ ਵਹੁਟੀ ਮਹਲ ਵਿੱਚ ਹੈ ਕਿ ਨਹੀਂ ?

ਦੇਵੀ-(ਹੱਸਕੇ) ਜੀ ਆਪ ਤੋਂ ਪੁਛਣ ਦੀ ਮੈਨੂੰ ਕੋਈ ਲੋੜ ਨਹੀਂ ਤੇ ਨ ਮੈਨੂੰ ਇਹ ਨਿਸਚਾ ਹੈ ਕਿ ਆਪ ਇਸ ਵਲੋਂ ਮੈਨੂੰ ਸਚੋ ਸੱਚ ਦਸੋਗੇ।

ਬੀਰੇਂਦ੍ਰ-(ਹੱਸਕੇ) ਚੰਗਾ ਮੇਰੀ ਗੱਲ ਤੇ ਨਿਸਚਾ ਨ ਕਰੋ ਤੇ ਮਹਲ ਵਿੱਚ ਜਾਕੇ ਆਪਣੀ ਰਾਣੀ ਨੂੰ ਵੇਖੋ, ਮੈਂ ਭੀ ਓਥੇ ਹੀ ਪਹੁੰਚ ਇਸ ਅਵਿਸਵਾਸੀ ਦਾ ਫਲ ਚਖਾਉਂਦਾ ਹਾਂ।

ਇਹ ਕਹਿਕੇ ਰਾਜਾ ਬੀਰੇਂਦ੍ਰ ਸਿੰਘ ਜੀ ਉਠ ਖਲੋਤੇ ਅਰ ਦੇਵੀ ਸਿੰਘ ਭੀ ਹਸਦਾ੨ ਉਠ ਖਲੋਤਾ ਤੇ ਮਹਲ ਨੂੰ ਚਲਾ ਗਿਆ।

ਮਹਲ ਵਿੱਚ ਆਪਣੇ ਕਮਰੇ ਵਿੱਚ ਚੰਪਾ ਇੱਕ ਕੁਰਸੀ ਤੇ ਬੈਠੀ ਹੋਈ ਕਧ ਉਤੇ ਰੋਹਤਾਸ ਗੜ੍ਹ ਪਹਾੜੀ

ਤੇ ਕਿਲੇ ਦੀ ਮੂਰਤ ਬਨਾ ਰਹੀ ਹੈ, ਦੋ ਦਾਸੀਆਂ ਹੱਥਾਂ ਵਿੱਚ ਮੋਮੀ ਸ਼ਮਾਦਾਨ ਲਈ ਇਸ ਕੰਮ ਵਿੱਚ ਉਸ ਦੀ ਸਹਾਇਤਾ ਕਰ ਰਹੀਆਂ ਹਨ, ਚੰਪਾ ਦਾ ਮੂੰਹ ਕੰਧ ਵੱਲ ਤੇ ਪਿੱਠ ਬੂਹੇ ਵੱਲ ਹੈ ਤੇ ਓਹ ਦੋਵੇਂ ਦਾਸੀਆਂ ਭੀ ਕੰਧ ਵੱਲ ਵੇਖ ਰਹੀਆਂ ਹਨ, ਇਸ ਲਈ ਚੰਪਾ ਤੇ ਓਹਨਾਂ ਦਾਸੀਆਂ ਨੂੰ ਇਸ ਗੱਲ ਦਾ ਕੁਛ ਪਤਾ ਨਹੀਂ ਕਿ ਦੇਵੀ ਸਿੰਘ ਚੋਪਲੇ ਪੈਰੀਂ ਕਮਰੇ ਵਿੱਚ ਆਕੇ ਕਿੰਨੇ ਚਿਰ ਤੋਂ ਇਸ ਕਾਰਰਵਾਈ ਨੂੰ ਵੇਖਦਾ ਹੋਯਾ ਹੈਰਾਨ ਹੋ ਰਿਹਾ ਹੈ। ਚੰਪਾ ਮੂਰਤਾਂ ਬਨਾਉਣ ਦੇ ਕੰਮ ਵਿੱਚ ਬੜੀ ਹੀ ਕਾਰੀ-ਗਰ ਸੀ ਤੇ ਕੰਮ ਭੀ ਫੁਰਤੀ ਨਾਲ ਕਰਦੀ ਸੀ ਅਰ ਉਸ ਨੂੰ ਚਿਤ੍ਰਕਾਰੀ ਨਾਲ ਅਤਯੰਤ ਪ੍ਰੇਮ ਸੀ। ਦੇਵੀ ਸਿੰਘ ਨੇ ਉਸ ਦੇ ਹੱਥ ਦੀਆਂ ਬਣਾਈਆਂ ਹੋਈਆਂ ਸੈਂਕੜੇ ਮੂਰਤਾਂ ਵੇਖੀਆਂ ਸਨ ਪਰ ਅੱਜ ਵਰਗੀ ਹੈਰਾਨੀ ਉਸ ਨੂੰ ਅੱਗੇ ਕਦੇ ਨਹੀਂ ਹੋਈ ਸੀ। ਹੈਰਾਨੀ ਇਸ ਲਈ ਕਿ ਅੱਜ ਜਿਸ ਪ੍ਰਕਾਰ ਦੀ ਮੂਰਤ ਚੰਪਾ ਬਣਾ ਰਹੀ ਸੀ ਓਹੋ ਜੇਹੀ ਮੂਰਤ ਓਹ ਨਕਾਬਪੋਸ਼ਾਂ ਦੇ ਘਰ ਕੰਧ ਤੇ ਬਣੀ ਹੋਈ ਵੇਖ ਆਯਾ ਸੀ, ਹੋ ਸੱਕਦਾ ਹੈ ਕਿ ਦੋ ਕਾਰੀਗਰ ਜੋ ਇੱਕ ਮਕਾਨ ਜਾਂ ਮੰਦਰ ਦੀ ਮੂਰਤ ਬਨਾਉਣ ਲੱਗਣ ਤਾਂ ਇੱਕੋ ਢੰਗ ਦੀ ਬਣ ਜਾਵੇ ਪਰ ਏਥੇ ਤਾਂ ਗੱਲ ਹੀ ਹੋਰ ਸੀ। ਨਕਾਬਪੋਸ਼ਾਂ ਦੇ ਮਕਾਨ ਵਿੱਚ ਜੋ ਰੋਹਤਾਸਗੜ੍ਹ ਪਹਾੜੀ ਦੀ ਮੂਰਤ ਦੇਵੀ ਸਿੰਘ ਨੇ ਵੇਖੀ ਸੀ ਉਸ ਵਿੱਚ ਦੋ ਨਕਾਬਪੋਸ਼ ਸਵਾਰ ਪਹਾੜੀ ਦੇ ਉੱਪਰ ਚੜ੍ਹਦੇ ਦਿਖਾਏ ਗਏ ਸਨ ਜਿਨ੍ਹਾਂ ਵਿਚੋਂ ਇੱਕ ਦਾ ਘੋੜਾ ਮੁਸ਼ਕੀ ਤੇ ਦੂਸਰੇ ਦਾ ਸਬਜ਼ਾ ਸੀ. ਇਸ ਵੇਲੇ ਜੋ ਮੂਰਤ ਚੰਪਾ ਬਣਾ ਰਹੀ ਸੀ ਉਸ ਵਿੱਚ ਭੀ ਓਸੇ ਹੀ ਟਿਕਾਣੇ ਓਸੇ ਹੀ

ਢੰਗ ਦੇ ਸਵਾਰ ਇਸ ਨੇ ਬਨਾਏ ਸਨ ਅਰ ਉਸੇ ਤਰਾਂ ਇਨਾਂ ਦੋਹਾਂ ਸਵਾਰਾਂ ਵਿਚੋਂ ਭੀ ਇਕ ਦਾ ਘੋੜਾ ਮੁਸ਼ਕੀ ਤੇ ਦੂਸਰੇ ਦਾ ਸਬਜ਼ਾ ਸੀ, ਦੇਵੀ ਸਿੰਘ ਦਾ ਵਿਚਾਰ ਸੀ ਕਿ ਇਹ ਗੱਲ ਮੁਬਾਰਕ ਨਹੀਂ ਹੋ ਸਕਦੀ।

ਹੈਰਾਨੀ ਨਾਲ ਉਸ ਮੂਰਤ ਨੂੰ ਵੇਖਦਾ ਹੋਇਆ ਦੇਵੀ ਸਿੰਘ ਸੋਚਣ ਲੱਗਾ ਕਿ ਕੀ ਇਹ ਮੂਰਤ ਇਸਨੇ ਅਨੁਮਾਨ ਨਾਲ ਹੀ ਤਿਆਰ ਕੀਤੀ ਹੈ? ਨਹੀਂ! ਨਹੀਂ! ਇਹ ਕਦੀ ਨਹੀਂ ਹੋ ਸਕਦਾ, ਜੇ ਇਸਨੇ ਅਨੁਮਾਨ ਨਾਲ ਬਨਾਈ ਹੋਈ ਹੋਵੇ ਤਾਂ ਦੋਵੇਂ ਸਵਾਰ ਤੇ ਘੋੜੇ ਠੀਕ ਉਸੇ ਰੰਗ ਦੇ ਨਾਂ ਬਨਾਉਂਦੀ ਜੇਹੇ ਕਿ ਮੈਂ ਉਨਾਂ ਨਕਾਬਪੋਸ਼ਾਂ ਦੇ ਘਰ ਵੇਖ ਆਇਆ ਹਾਂ, ਤਾਂ ਕੀ ਇਹ ਸੱਚ ਮੁੱਚ ਉਨ੍ਹਾਂ ਨਕਾਬਪੋਸ਼ਾਂ ਦੇ ਘਰ ਗਈ ਸੀ? ਜ਼ਰੂਰ ਗਈ ਹੋਵੇਗੀ, ਕਿਉਂਕਿ ਉਸ ਮੂਰਤ ਨੂੰ ਦੇਖੇ ਬਿਨਾਂ ਉਸ ਦੇ ਨਾਲ ਦੀ ਇਹ ਮੂਰਤ ਨਹੀਂ ਬਨਾ ਸਕਦੀ, ਪਰ ਇਸ ਮੂਰਤ ਦੇ ਬਨਾਉਣ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਹ ਆਪਣੀ, ਨਕਾਬਪੋਸ਼ਾਂ ਦੇ ਘਰ ਜਾਣ ਵਾਲੀ ਗੱਲ ਗੁਪਤ ਨਹੀ ਰਖਣਾ ਚਾਹੁੰਦੀ, ਪ੍ਰੰਤੂ ਇਹ ਭੀ ਹੈਰਾਨੀ ਹੈ ਕਿ ਜਦ ਇਸਦਾ ਇਹੋ ਵਿਚਾਰ ਹੈ ਤਾਂ ਓਥੇ (ਨਕਾਬਪੋਸ਼ਾਂ ਦੇ ਘਰ) ਮੈਨੂੰ ਦੇਖਕੇ ਲੁਕ ਕਿਉਂ ਗਈ ਸੀ? ਸੁੱਖ, ਹੁਣ ਗੱਲਾਂ ਬਾਤਾਂ ਵਿੱਚ ਸਭ ਭੇਤ ਖੁਲ੍ਹ ਜਾਵੇਗਾ। ਇਹ ਸੋਚਕੇ ਦੇਵੀ ਸਿੰਘ ਨੇ ਪੈਰ ਪੁੱਟਿਆ ਹੀ ਸੀ ਕਿ ਪੈਰਾਂ ਦਾ ਖੜਾਕ ਸੁਣਕੇ ਚੰਪਾ ਤ੍ਰਬਕ ਕੇ ਪਿਛਾਹਾਂ ਵੇਖਣ ਲੱਗੀ ਤੇ ਦੇਵੀ ਸਿੰਘ ਨੂੰ ਵੇਖਦਿਆਂ ਹੀ ਰੰਗ ਦੀ ਪਿਆਲੀ ਹੱਥੋਂ ਰੱਖਕੇ ਉੱਠ ਖਲੋਤੀ ਅਰ ਹੱਥ ਜੋੜਕੇ ਪ੍ਰਣਾਮ ਕਰਨ ਦੇ ਪਿੱਛੋਂ ਬੋਲੀ ਆਪ ਕਦੋਂ ਆਏ ਹੋ?

ਦੇਵੀ ਸਿੰਘ-( ਹਸਕੇ ) ਚਾਰ ਘੰਟੇ ਹੋਏ ਹਨ, ਪਰ ਮੈਂ ਏਥੇ ਹੀ ਅੱਧੇ ਘੰਟੇ ਤੋਂ ਖਲੋਤਾ ਹੋਯਾ ਦੇਖ ਰਿਹਾ ਹਾਂ।

ਚੰਪਾ-(ਹਸਕੇ) ਹੱਛਾ ਜੀ! ਪਰ ਇਸ ਚੋਰੀ ਦੀ ਕੀ ਲੋੜ ਸੀ ?

ਦੇਵੀ-ਇਸ ਮੂਰਤ ਨੂੰ ਤੇ ਇਸਦੀ ਬਨਾਵਟ ਨੂੰ ਦੇਖਕੇ ਹੈਰਾਨ ਹੋ ਰਿਹਾ ਸਾਂ ਅਰ ਤੇਰੇ ਕੰਮ ਵਿੱਚ ਵਿਘਨ ਨਹੀਂ ਪਾਉਣਾ ਚਾਹੁੰਦਾ ਸਾਂ।

ਚੰਪਾ-(ਹਸਕੇ) ਠੀਕ! ਹੱਛਾ ਆਉ ਬੈਠੋ।

ਦੇਵੀ-ਪਹਿਲਾਂ ਮੈਂ ਏਸੇ ਕੁਰਸੀ ਤੇ ਬੈਠਕੇ ਬੜੇ ਧਿਆਨ ਨਾਲ ਇਸ ਮੂਰਤ ਨੂੰ ਦੇਖਾਂਗਾ।

ਇਹ ਕਹਿਕੇ ਦੇਵੀ ਸਿੰਘ ਉਸੇ ਕੁਰਸੀ ਤੇ ਬੈਠ ਗਿਆ ਜਿਸਤੇ ਬੈਠ ਕੇ ਚੰਪਾ ਮੂਰਤ ਬਣਾ ਰਹੀ ਸੀ, ਅਰ ਧਿਆਨ ਨਾਲ ਉਸ ਮੂਰਤ ਨੂੰ ਦੇਖਣ ਲੱਗ ਪਿਆ, ਚੰਪਾ ਭੀ ਕੁਰਸੀ ਦੀ ਪਿੱਠ ਫੜਕੇ ਖਲੋ ਗਈ ਤੇ ਦੇਖਣ ਲੱਗੀ। ਦੇਵੀ ਸਿੰਘ ਨੇ ਝੱਟ ਪੀਲੇ ਰੰਗ ਦੀ ਪਿਆਲੀ ਤੇ ਕੂਚੀ ਚੁੱਕ ਲਈ ਅਰ ਉਸੇ ਮੂਰਤ ਵਿੱਚ ਰੋਹਤਾਸ ਗੜ੍ਹ ਕਿਲੇ ਦੇ ਉੱਪਰ ਇਕ ਬੁਰਜ ਤੇ ਉਸਦੇ ਉੱਪਰ ਇਕ ਝੰਡੀ ਦਾ ਨਿਸ਼ਾਨ ਬਨਾਯਾ ਜਿਸਨੂੰ ਵੇਖਦਿਆਂ ਹੀ ਚੰਪਾ ਬੋਲ ਉੱਠੀ ਹਾਂ! ਹਾਂ! ਠੀਕ ਹੈ ਮੈਂ ਇਹ ਬਨਾਉਣਾ ਭੁੱਲ ਹੀ ਗਈ ਸੀ, ਬਸ ਹੁਣ ਆਪ ਰਹਿਣ ਦੇਵੋ, ਇਹ ਮੈਂ ਆਪਣੇ ਹੱਥੀਂ ਬਨਾਵਾਂਗੀ, ਫੇਰ ਦੇਖਕੇ ਆਪ ਨੇ ਦੱਸਣਾ ਜੋ ਇਹ ਕੇਹੀ ਬਣੀ ਹੈ ਤੇ ਕੇਹੜੀ ਗੱਲ ਰਹਿ ਗਈ ਹੈ।

ਚੰਪਾ ਦੀ ਇਹ ਗੱਲ ਸੁਣਕੇ ਦੇਵੀ ਸਿੰਘ ਸੋਚ ਵਿੱਚ ਪੈ ਗਿਆ, ਹੁਣ ਉਸਨੂੰ ਨਿਸਚਾ ਹੋ ਗਿਆ ਕਿ ਚੰਪਾ ਜ਼ਰੂਰ ਹੀ ਉਨ੍ਹਾਂ ਨਕਾਬਪੋਸ਼ਾਂ ਦੇ ਘਰ ਗਈ ਸੀ ਅਰ ਮੈਂ ਏਸੇ ਨੂੰ ਦੇਖਿਆ ਸੀ, ਸੋ ਦੇਵੀ ਸਿੰਘ ਨੇ ਪਿਛਾਹਾਂ ਮੁੜਕੇ ਚੰਪਾ ਨੂੰ ਕਿਹਾ "ਪਰ ਇਹ ਤਾਂ ਦੱਸ ਕਿ ਤੂੰ ਉਥੇ ਮੈਨੂੰ ਵੇਖਕੇ ਦੌੜ ਕਿਉਂ ਗਈ ?

ਚੰਪ–(ਹੈਰਾਨੀ ਨਾਲ) ਕਿੱਥੇ ? ਕਦੋਂ ?

ਦੇਵੀ–ਉਨ੍ਹਾਂ ਨਕਾਬਪੋਸ਼ਾਂ ਦੇ ਘਰ।

ਚੰਪਾ–ਮੈਨੂੰ ਕੁਛ ਪਤਾ ਨਹੀਂ ਕਿ ਆਪ ਕਦੋਂ ਦੀ ਗੱਲ ਕਰਦੇ ਹੋ।

ਦੇਵੀ–ਲੈ ਹੁਣ ਲੱਗੀ ਨਖਰੇ ਕਰਕੇ ਹੈਰਾਨ ਕਰਨ।

ਚੰਪਾ–ਮੈਂ ਆਪਦੇ ਚਰਨਾਂ ਦੀ ਸੌਂਹ ਖਾਕੇ ਕਹਿੰਦੀ ਹਾਂ ਕਿ ਮੈਨੂੰ ਕੁਛ ਯਾਦ ਨਹੀਂ ਜੋ ਆਪ ਕਿਸ ਦਿਨ ਦੀ ਗੱਲ ਕਰਦੇ ਹੋ।

ਹੁਣ ਤਾਂ ਦੇਵੀ ਸਿੰਘ ਦੀ ਹੈਰਾਨੀ ਦੀ ਕੋਈ ਹੱਦ ਨ ਰਹੀ, ਕਿਉਂਕਿ ਉਹ ਚੰਗੀ ਤਰਾਂ ਜਾਣਦਾ ਸੀ ਕਿ ਚੰਪਾ ਜਿਤਨੀ ਸੁੰਦਰ ਤੇ ਏਯਾਰੀ ਦੇ ਕੰਮ ਵਿੱਚ ਤੇਜ਼ ਹੈ, ਓਤਨੀ ਹੀ ਨੇਕ ਤੇ ਪਤੀਬ੍ਰਤਾ ਭੀ ਹੈ, ਉਹ ਮੇਰੇ ਚਰਨਾਂ ਦੀ ਸੌਂਹ ਖਾਕੇ ਕਦੀ ਝੂਠ ਨਹੀਂ ਬੋਲ ਸਕਦੀ, ਸੋ ਕੁਛ ਚਿਰ ਤੱਕ ਅਚੰਭਾ ਕਰਨ ਦੇ ਪਿੱਛੋਂ ਦੇਵੀ ਸਿੰਘ ਨੇ ਕਿਹਾ ਹੱਛਾ ਕੱਲ ਜਾਂ ਪਰਸੋਂ ਕਿੱਥੇ ਗਈ ਸੀ ?

ਚੰਪਾ–ਮੈਂ ਤਾਂ ਕਿਤੇ ਭੀ ਨਹੀਂ ਗਈ, ਆਪ ਮਹਾਰਾਣੀ ਚੰਦ੍ਰਕਾਂਤਾ ਤੋਂ ਪੁੱਛ ਲਵੋ, ਉਹ ਤਾਂ ਮੇਰੇ ਪਾਸ ਰਾਤ ਦਿਨ ਰਹਿੰਦੇ ਹਨ, ਜੇ ਮੈਂ ਕਿਤੇ ਜਾਂਦੀ ਤਾਂ ਕਿਸੇ ਕੰਮ ਵਾਸਤੇ ਹੀ ਜਾਂਦੀ, ਸੋ ਅਜੇਹੀ ਦਸ਼ਾ ਵਿੱਚ ਆਪ ਤੋਂ

ਲੁਕਾਉਂਣ ਦੀ ਕੀ ਲੋੜ ਸੀ ?

ਦੇਵੀ–ਫੇਰ ਇਹ ਮੂਰਤ ਤੂੰ ਕਿੱਥੇ ਦੇਖੀ ?

ਚੰਪਾ–ਮੂਰਤ ਮੈਂ........ਇਹ ਕਹਿਕੇ ਕੱਪੜੇ ਦਾ ਇਕ ਛੋਟਾ ਜੇਹਾ ਪੁਲਿੰਦਾ ਚੁਕ ਲਿਆਈ ਅਰ ਦੇਵੀ ਸਿੰਘ ਦੇ ਹੱਥ ਵਿਚ ਦੇ ਦਿੱਤਾ, ਦੇਵੀ ਸਿੰਘ ਨੇ ਖੋਲ੍ਹਕੇ ਦੇਖਿਆ ਅਰ ਅਚੰਭਿਤ ਹੋਕੇ ਚੰਪਾ ਨੂੰ ਪੁਛਿਆ:–ਹੈਂ ! ਇਹ ਨਕਸ਼ਾ ਤੂੰ ਕਿੱਥੋਂ ਲਿਆ ਹੈ ?

ਚੰਪਾ–ਇਹ ਨਕਸ਼ਾ ਮੈਨੂੰ ਕਿੱਥੋਂ ੨ ਮਿਲਿਆ ਹੈ ? ਇਹ ਮੈਂ ਪਿੱਛੋਂ ਦੱਸਾਂਗੀ, ਪਹਿਲਾਂ ਆਪ ਇਹ ਦੱਸੋ ਕਿ ਇਸਨੂੰ ਦੇਖਕੇ ਹੈਰਾਨ ਕਿਉਂ ਹੋਏ ਹੋ ਅਰ ਇਹ ਨਕਸ਼ਾ ਕਿੱਥੋਂ ਦਾ ਹੈ ? ਮੈਂ ਇਸ ਵੱਲੋਂ ਕੁਛ ਭੀ ਨਹੀਂ ਜਾਣਦੀ।

ਦੇਵੀ–ਇਹ ਨਕਸ਼ਾ ਉਨ੍ਹਾਂ ਨਕਾਬਪੋਸ਼ਾਂ ਦੇ ਘਰ ਦਾ ਹੈ ਜਿਸ ਵਲੋਂ ਮੈਂ ਤੈਨੂੰ ਹੁਣ ਪੁਛ ਰਿਹਾ ਸੀ।

ਚੰਪਾ–ਕੇਹੜੇ ਨਕਾਬ ਪੋਸ਼, ਓਹ ਜੇਹੜੇ ਦਰਬਾਰ ਵਿਚ ਆਉਂਦੇ ਹੁੰਦੇ ਹਨ ?

ਦੇਵੀ–ਹਾਂ ਓਹ, ਅਰ ਉਨ੍ਹਾਂ ਦੇ ਘਰ ਭੀ ਮੈਂ ਤੈਨੂੰ ਵੇਖਿਆ ਸੀ।

ਚੰਪਾ–(ਅਚੰਭੇ ਨਾਲ) ਇਸਤਰਾਂ ਤਾਂ ਮੈਂ ਕੁਛ ਨਹੀਂ ਸਮਝ ਸਕਦੀ ਪਹਿਲੇ ਆਪ ਆਪਣੇ ਸਫਰ ਦਾ ਹਾਲ ਸੁਣਾਓ ਅਰ ਦੱਸੋ ਕਿ ਆਪ ਕਿੱਥੇ ੨ ਗਏ ਸੀ ਤੇ ਕੀ ਕੁਛ ਦੇਖਿਆ ?

ਇਸਦੇ ਉੱਤਰ ਵਿਚ ਦੇਵੀ ਸਿੰਘ ਨੇ ਆਪਣੇ ਤੇ ਭੂਤਨਾਥ ਦੇ ਜਾਣ ਦਾ ਹਾਲ ਦੱਸਿਆ ਅਰ ਫੇਰ ਉਸ ਕੱਪੜੇ ਵਾਲੇ ਨਕਸ਼ੇ ਵਲ ਸੈਨਤ ਕਰਕੇ ਕਿਹਾ ਇਹ ਓਸੇ ਥਾਂ ਦਾ ਨਕਸ਼ਾ ਹੈ, ਇਸ ਬੰਗਲੇ ਦੇ ਅੰਦਰ ਵੜਦਾਂ

ਤੇ ਹਰ ਪ੍ਰਕਾਰ ਦੀਆਂ ਮੂਰਤਾਂ ਬਣੀਆਂ ਹੋਈਆਂ ਹਨ ਜੋ ਬੜੀ ਕਾਰੀਗਰੀ ਦੀਆਂ ਹਨ, ਇਸ ਲਈ ਨਮੂਨੇ ਵਾਂਗ ਬਾਹਰ ਵਲ ਇਹੋ ਰੋਹਤਾਸ ਗੜ੍ਹ ਦੀ ਮੂਰਤ ਬਨਾਕੇ ਉਸ ਦੇ ਹੇਠਾਂ ਲਿਖ ਦਿੱਤਾ ਹੈ ਕਿ ਇਸ ਬੰਗਲੇ ਵਿਚ ਇਸੇ ਤਰਾਂ ਦੀਆਂ ਬਹੁਤ ਸਾਰੀਆਂ ਮੂਰਤਾਂ ਬਣੀਆਂ ਹੋਈਆਂ ਹਨ। ਵਾਸਤਵ ਵਿਚ ਇਹ ਨਕਸ਼ਾ ਬਹੁਤ ਹੀ ਸੋਹਣਾ ਤੇ ਸਾਫ ਬਣਿਆ ਹੋਇਆ ਹੈ।

ਚੰਪਾ—ਹੁਣ ਮੈਂ ਸਮਝੀ ਜੋ ਕੀ ਗੱਲ ਹੈ, ਮੈਂ ਇਸ ਮਕਾਨ ਵਿਚ ਨਹੀਂ ਗਈ।

ਦੇਵੀ—ਫੇਰ ਇਹ ਮੂਰਤ ਤੂੰ ਕਿੱਥੋਂ ਲਈ ਹੈ ?

ਚੰਪਾ—ਇਹ ਮੈਨੂੰ ਕਾਕੇ(ਤਾਰਾ ਸਿੰਘ)ਨੇ ਦਿੱਤੀ ਹੈ।

ਦੇਵੀ—ਤੂੰ ਪੁਛਿਆ ਤਾਂ ਹੋਵੇਗਾ ਕਿ ਇਹ ਮੂਰਤ ਉਸਨੇ ਕਿੱਥੋਂ ਲਈ ਹੈ ?

ਚੰਪਾ—ਨਹੀਂ, ਉਸਨੇ ਬੜੀ ਉਪਮਾ ਕਰਕੇ ਇਹ ਮੂਰਤ ਮੈਨੂੰ ਦਿੱਤੀ ਸੀ ਅਰ ਮੈਂ ਲੈ ਲਈ।

ਦੇਵੀ—ਕਿਤਨੇ ਦਿਨ ਹੋਏ ਹਨ ?

ਚੰਪਾ—ਪੰਜ ਛੇ ਦਿਨ ਹੋ ਗਏ ਹਨ।

ਇਸਦੇ ਪਿੱਛੋਂ ਬਹੁਤ ਚਿਰ ਤਕ ਦੇਵੀ ਸਿੰਘ ਚੰਪਾ ਪਾਸ ਬੈਠਾ ਰਿਹਾ, ਅਰ ਜਦ ਉਥੋਂ ਜਾਣ ਲਗਾ ਤਾਂ ਓਹ ਕੱਪੜੇ ਵਾਲੀ ਮੂਰਤ ਭੀ ਨਾਲ ਹੀ ਲੈ ਗਿਆ।

## ਅੱਠਵਾਂ ਕਾਂਡ

ਮਹਿਲ ਦੇ ਬਾਹਰ ਆਕੇ ਭੀ ਦੇਵੀ ਸਿੰਘ ਦੇ ਮਨ ਨੂੰ ਕੁਛ ਚੈਨ ਨ ਪਿਆ, ਭਾਵੇਂ ਰਾਤ ਬਹੁਤ ਬੀਤ ਗਈ ਸੀ ਪਰ ਰਾਜਾ ਬੀਰੇਂਦ੍ਰ ਸਿੰਘ ਨੂੰ ਮਿਲਕੇ ਉਸ ਮੂਰਤ

ਵਲੋਂ ਪੁਛਣ ਦੀ ਵਿਚਾਰ ਵਿਚਾਰਕ ਰਾਜਾ ਸਾਹਿਬ ਦੇ
ਕਮਰੇ ਵਿਚ ਚਲਾ ਗਿਆ, ਪਰ ਉਥੇ ਜਾਣ ਤੇ ਪਤਾ
ਲਗਾ ਕਿ ਰਾਜਾ ਸਾਹਿਬ ਮਹਲ ਵਿਚ ਗਏ ਹਨ,
ਲਾਚਾਰ ਹੋਕੇ ਉਥੋਂ ਮੁੜਨ ਹੀ ਲਗਾ ਸੀ ਕਿ ਰਾਜਾ ਜੀ
ਭੀ ਆ ਪਹੁੰਚੇ ਅਰ ਪਲੰਘ ਦੇ ਪਾਸ ਦੇਵੀ ਸਿੰਘ ਨੂੰ
ਦੇਖਕੇ ਬੋਲੇ ਰਾਤ ਨੂੰ ਭੀ ਤੁਹਾਨੂੰ ਚੈਨ ਨਹੀਂ ਆਉਂਦਾ?
(ਮੁਸਕ੍ਰਾਕੇ) ਬੜੀ ਹੈਰਾਨੀ ਹੈ ਕਿ ਚੰਪਾ ਨੇ ਤੈਨੂੰ ਇਤਨੀ
ਛੇਤੀ ਬਾਹਰ ਆਉਣ ਦੀ ਛੁਟੀ ਕਿਸਤਰਾਂ ਦੇ ਦਿੱਤੀ?

ਦੇਵੀ—ਇਸ ਲੇਖੇ ਤਾਂ ਮੈਨੂੰ ਭੀ ਹੈਰਾਨ ਹੋਣਾ
ਚਾਹੀਦਾ ਹੈ, ਪਰ ਨਹੀਂ ਸੱਚੀ ਗੱਲ ਤਾਂ ਇਹ ਹੈ ਕਿ ਮੈਂ
ਇਕ ਹੈਰਾਨੀ ਦੀ ਗੱਲ ਆਪ ਨੂੰ ਸੁਨਾਉਣ ਆਯਾ ਹਾਂ।

ਬੀਰੇਂਦ੍ਰ—ਉਹ ਕੇਹੜੀ ਗੱਲ ਹੈ? ਅਤੇ ਹੱਥ ਵਿਚ
ਕੀ ਹੈ ?

ਦੇਵੀ—ਇਸੇ ਨੇ ਤਾਂ ਮੈਨੂੰ ਇਸ ਆਨੰਦ ਦੇ ਸਮੇਂ
ਆਪ ਨੂੰ ਮਿਲਨ ਲਈ ਲਾਚਾਰ ਕੀਤਾ ਹੈ।

ਬੀਰੇਂਦ੍ਰ—ਉਹ ਕੀ? (ਪਲੰਘ ਤੇ ਬੈਠਕੇ) ਬੈਠਕੇ
ਗੱਲਾਂ ਕਰੋ?

ਦੇਵੀ ਸਿੰਘ ਨੇ ਮਹਲ ਵਿਚ ਚੰਪਾ ਦੇ ਪਾਸ ਜਾਕੇ
ਜੋ ਕੁਛ ਦੇਖਿਆ ਸੁਣਿਆਂ ਸੀ ਸਭ ਦੱਸਿਆ, ਅਰ ਫੇਰ
ਉਹ ਕੱਪੜੇ ਵਾਲੀ ਮੂਰਤ ਖੋਹਲਕੇ ਵਿਖਾਈ ਅਰ ਫੇਰ
ਚੰਗੀ ਤਰਾਂ ਸਮਝਾਕੇ ਕਿਹਾ ਪਤਾ ਨਹੀਂ ਜੋ ਤਾਰਾ ਸਿੰਘ
ਨੂੰ ਇਹ ਕਿੱਥੋਂ ਮਿਲਿਆ ਹੈ ਤੇ ਉਸਨੇ ਆਪਣੀ ਮਾਂ ਨੂੰ
ਕਿਉਂ ਦਿੱਤਾ ?

ਬੀਰੇਂਦ੍ਰ—ਤੁਸੀ ਤਾਰਾ ਸਿੰਘ ਤੋਂ ਕਿਉਂ ਨਹੀਂ
ਪੁਛਿਆ ?

ਦੇਵੀ-ਅਜੇ ਤਾਂ ਸਿੱਧਾ ਆਪ ਦੇ ਵੱਲ ਹੀ ਆ ਰਿਹਾ ਹਾਂ, ਹੁਣ ਜੋ ਆਪ ਕਹੋ ਸੋ ਕੀਤਾ ਜਾਵੇ। ਜੇ ਕਹੋ ਤਾਂ ਮੁੰਡੇ ਨੂੰ ਏਥੇ ਹੀ ਸੱਦ ਲਵਾਂ।

ਬੀਰੇਂਦ੍ਰ-ਕੀ ਡਰ ਹੈ, ਕਿਸੇ ਨੂੰ ਭੇਜੋ ਜੋ ਸੱਦ ਲਿਆਵੇ।

ਦੇਵੀ ਸਿੰਘ ਬਾਹਰ ਆਕੇ ਇਕ ਪਹਿਰੇਦਾਰ ਨੂੰ ਤਾਰਾ ਸਿੰਘ ਨੂੰ ਸੱਦਣ ਦੀ ਆਗਜਾ ਦੇਕੇ ਫੇਰ ਅੰਦਰ ਚਲਾ ਗਿਆ ਤੇ ਰਾਜਾ ਸਾਹਿਬ ਨਾਲ ਗੱਲਾਂ ਕਰਨ ਲੱਗਾ, ਥੋੜੇ ਹੀ ਚਿਰ ਪਿੱਛੋਂ ਸਿਪਾਹੀ ਨੇ ਆਕੇ ਕਿਹਾ ਤਾਰਾ ਸਿੰਘ ਨਹੀਂ ਮਿਲਿਆ ਅਰ ਇਹ ਭੀ ਪਤਾ ਨਹੀਂ ਜੋ ਕਦੋਂ ਗਿਆ ਹੈ, ਉਸਦਾ ਨੌਕਰ ਕਹਿੰਦਾ ਹੈ ਕਿ ਸੰਧਿਆ ਹੋਣ ਤੋਂ ਪਹਿਲਾਂ ਦੇ ਹੀ ਗਏ ਹੋਏ ਹਨ।

ਇਹ ਗੱਲ ਹੋਰ ਭੀ ਹੈਰਾਨੀ ਦੀ ਸੀ, ਰਾਤ ਵੇਲੇ ਤਾਰਾ ਸਿੰਘ ਦਾ ਬਿਨਾਂ ਆਗਜਾ ਦੇ ਚਲੇ ਜਾਣਾ ਸਭਨਾਂ ਨੂੰ ਹੈਰਾਨ ਕਰਦਾ ਸੀ, ਪਰ ਰਾਜਾ ਬੀਰੇਂਦ੍ਰ ਸਿੰਘ ਨੇ ਸੋਚਿਆ ਕਿ ਛੋਕਰਾ ਉਹ ਏਯਾਰ ਹੈ ਸ਼ਾਇਦ ਕਿਸੇ ਕੰਮ ਲਈ ਕਿਤੇ ਚਲਾ ਗਿਆ ਹੋਵੇ, ਸੋ ਰਾਜਾ ਸਾਹਿਬ ਨੇ ਭੈਰੋਂ ਸਿੰਘ ਨੂੰ ਸੱਦਿਆ, ਥੋੜੇ ਹੀ ਚਿਰ ਵਿੱਚ ਭੈਰੋਂ ਸਿੰਘ ਨੇ ਆਕੇ ਪ੍ਰਨਾਮ ਕੀਤੀ।

ਬੀਰੇਂਦ੍ਰ-(ਭੈਰੋਂ ਨੂੰ) ਤੈਨੂੰ ਪਤਾ ਹੈ ਕਿ ਤਾਰਾ ਸਿੰਘ ਕਿੱਥੇ ਹੈ?

ਭੈਰੋਂ-ਤਾਰਾ ਸਿੰਘ ਦੀਵੇ ਜਗਣ ਤੋਂ ਪਹਿਲਾਂ ਦਾ ਗਿਆ ਹੋਯਾ ਹੈ, ਪਹਿਰ ਭਰ ਦਿਨ ਰਹਿੰਦਾ ਸੀ ਜਦ ਉਹ ਮੈਨੂੰ ਮਿਲਿਆ ਸੀ ਉਸਨੂੰ ਕੁਛ ਘਬਰਾਏ ਹੋਏ ਵੇਖਕੇ ਮੈਂ ਪੁੱਛਿਆ ਸੀ ਜੋ ਕੀ ਗੱਲ ਹੈ, ਪਰ ਉਸਨੇ ਕੁਛ ਉੱਤ੍ਰ ਨ ਦਿੱਤਾ।

ਬੀਰੇਂਦ੍ਰ—ਬੜੀ ਹੈਰਾਨੀ ਦੀ ਗੱਲ ਹੈ। ਸਾਨੂੰ ਆਸ਼ਾ ਸੀ ਕਿ ਤੈਨੂੰ ਉਸਦਾ ਜ਼ਰੂਰ ਪਤਾ ਹੋਵੇਗਾ।

ਭੈਰੋ—ਕੀ ਮੈਂ ਪੁੱਛ ਸਕਦਾ ਹਾਂ ਕਿ ਉਸਨੂੰ ਇਸ ਵੇਲੇ ਸੱਦਣ ਦੀ ਕੀ ਲੋੜ ਪਈ ?

ਬੀਰੇਂਦ੍ਰ—ਹਾਂ, ਇਹ ਕਹਿਕੇ ਬੀਰੇਂਦ੍ਰ ਸਿੰਘ ਨੇ ਦੇਵੀ ਸਿੰਘ ਵਲ ਦੇਖਿਆ ਅਰ ਦੇਵੀ ਸਿੰਘ ਨੇ ਆਪਣਾ ਤੇ ਭੂਤ ਨਾਥ ਦਾ ਸਾਰਾ ਪ੍ਰਸੰਗ ਸੁਣਾਯਾ ਅਰ ਫੇਰ ਮੂਰਤ ਦਾ ਹਾਲ ਸੁਣਾਕੇ ਮੂਰਤ ਭੀ ਭੈਰੋ ਨੂੰ ਵਿਖਾਈ, ਛੇਕੜ ਵਿੱਚ ਭੈਰੋ ਸਿੰਘ ਨੇ ਕਿਹਾ ਮੈਨੂੰ ਕੁਛ ਪਤਾ ਨਹੀਂ ਜੋ ਇਹ ਮੂਰਤ ਤਾਰਾ ਸਿੰਘ ਨੂੰ ਕਿੱਥੋਂ ਤੇ ਕਦੋਂ ਮਿਲੀ ਹੈ, ਪਰ ਮੈਂ ਇਸਦਾ ਹਾਲ ਜਾਨਣ ਦਾ ਯਤਨ ਕਰਾਂਗਾ।

ਆਗਯਾ ਹੋਣ ਤੇ ਭੈਰੋ ਸਿੰਘ ਚਲਾ ਗਿਆ ਅਰ ਕੁਛ ਗੱਲ ਬਾਤ ਕਰਨ ਦੇ ਪਿੱਛੋਂ ਦੇਵੀ ਸਿੰਘ ਭੀ ਚਲਾ ਗਿਆ।

ਦੂਸਰੇ ਦਿਨ ਨਿਤ ਕਰਮ ਤੋਂ ਪਿੱਛੋਂ ਰਾਜਾ ਬੀਰੇਂਦ੍ਰ ਸਿੰਘ ਖਾਸ ਦਰਬਾਰ ਵਿੱਚ ਗਏ ਤਾਂ ਤਾਰਾ ਸਿੰਘ ਵੱਲੋਂ ਗੱਲ ਬਾਤ ਆਰੰਭ ਹੋਈ, ਵਿੱਚੇ ਹੀ ਨਕਾਬਪੋਸ਼ਾਂ ਦੀ ਕਹਾਣੀ ਛਿੜ ਪਈ, ਉਸ ਵੇਲੇ ਆਪਣੇ ਏਯਾਰਾਂ ਦੇ ਬਿਨਾਂ ਹੋਰ ਕੋਈ ਓਪਰਾ ਆਦਮੀ ਓਥੇ ਨਹੀਂ ਸੀ, ਜਿਤਨੇ ਸਨ ਸਭ ਹੈਰਾਨ ਹੋਕੇ ਤਾਰਾ ਸਿੰਘ ਵੱਲੋਂ ਗੱਲਾਂ ਕਰ ਰਹੇ ਸਨ ਤੇ ਕਦੇ ੨ ਭੂਤ ਨਾਥ ਤੇ ਨਕਾਬਪੋਸ਼ਾਂ ਦੀ ਭੀ ਗੱਲ ਹੋ ਜਾਂਦੀ ਸੀ, ਦੋਵੇਂ ਨਕਾਬਪੋਸ਼ ਏਥੇ ਆਕੇ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਦਾ ਹਾਲ ਭੀ ਸੁਣਾ ਗਏ ਸਨ ਜਿਸਨੂੰ ਅਜ ਤਿੰਨ ਦਿਨ ਹੋ ਗਏ ਹਨ। ਇਸ ਅਰਸੇ ਵਿੱਚ ਨ ਤਾਂ ਉਹ ਨਕਾਬਪੋਸ਼ ਹੀ ਆਏ ਤੇ ਨ ਉਨ੍ਹਾਂ ਵੱਲੋਂ

ਕੋਈ ਗੱਲ ਹੀ ਸੁਣੀ, ਇਸਦੇ ਨਾਲ ਹੀ ਭੂਤ ਨਾ
ਦੀ ਭੀ ਕੋਈ ਗੱਲ ਬਾਤ ਉੱਘ ਸੁੱਘ ਨਹੀਂ ਸੁਣੀ, ਗੱਲ
ਕੀ ਇਸ ਵੇਲੇ ਦਰਬਾਰ ਵਿੱਚ ਇਹੋ ਚਰਚਾ ਛਿੜ ਰਹ
ਸੀ ਕਿ ਏਤਨੇ ਨੂੰ ਚੋਬਦਾਰ ਨੇ ਆਕੇ ਦੋਹਾਂ ਨਕਾਬਪੋਸ਼
ਦੇ ਆਉਣ ਦੀ ਖਬਰ ਸੁਣਾਈ, ਆਗਿਆ ਹੋਣ ਤੇ ਦੋਵੇਂ
ਨਕਾਬਪੋਸ਼ ਹਾਜ਼ਰ ਹੋਏ ਅਰ ਪ੍ਰਨਾਮ ਕਰਕੇ ਉਚਿ
ਜਗਾ ਤੇ ਬੈਠ ਗਏ।

ਇਕ ਨਕਾਬਪੋਸ਼-(ਹੱਥ ਜੋੜਕੇ)ਮਹਾਰਾਜ ਅਰੰਭ
ਕਰਦੇ ਹੋਣਗੇ ਕਿ ਅਸਾਂ ਤਿੰਨ ਦਿਨ ਏਥੇ ਹਾਜ਼ਰ ਹੋ
ਤੋਂ ਕਿਉਂ ਨਾਗਾ ਕੀਤਾ ਹੈ।

ਬੀਰੇਂਦ੍ਰ-ਹੈ ਤਾਂ ਏਹੋ ਹੀ ਗੱਲ! ਕਿਉਂਕਿ ਅਸੀ
ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਦੀ ਤਲਿਸਮ
ਕਹਾਣੀ ਸੁਣਨ ਲਈ ਬੇਚੈਨ ਹੋ ਰਹੇ ਸਾਂ।

ਨਕਾਬ-ਠੀਕ ਹੈ, ਸਾਡੇ ਏਥੇ ਨ ਆਉਣ ਦੇ ਕਈ
ਕਾਰਨ ਹਨ, ਇਕ ਤਾਂ ਸਾਨੂੰ ਇਸ ਗੱਲ ਦਾ ਪਤਾ ਲੱਗ
ਚੁੱਕਾ ਸੀ ਕਿ ਭੂਤ ਨਾਥ ਸਾਡਾ ਪਤਾ ਲੈਣ ਲਈ ਗਿਆ
ਹੋਇਆ ਹੈ ਅਰ ਅਜੇ ਤੱਕ ਮੁੜਕੇ ਨਹੀਂ ਆਇਆ ਇਸ
ਲਈ ਕੈਦੀਆਂ ਦੇ ਮੁਕੱਦਮੇ ਦਾ ਆਨੰਦ ਨਹੀਂ ਆ
ਸਕਦਾ, ਦੂਸਰੇ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ
ਦੇ ਕਿੱਸੇ ਵਿੱਚ ਕਈ ਗੱਲਾਂ ਅਜਹੀਆਂ ਸਨ ਜਿਨ੍ਹ
ਦਾ ਪੂਰਾ ਹਾਲ ਮਲੂਮ ਕਰਨਾ ਬਹੁਤ ਜ਼ਰੂਰ
ਸੀ ਅਰ ਇਸੇ ਕੰਮ ਲਈ ਅਸੀਂ ਤਲਿਸਮ ਦੇ
ਅੰਦਰ ਗਏ ਹੋਏ ਸੀ।

ਬੀਰੇਂਦ੍ਰ-ਕੀ ਆਪ ਲੋਕ ਜਦ ਚਾਹੋ ਉਸ ਤਲਿ
ਸਮ ਵਿੱਚ ਜਾ ਸਕਦੇ ਹੋ, ਜਿਸ ਨੂੰ ਦੋਵੇਂ ਕੌਰ ਖਰਾਹਨ

ਨਕਾਬ-ਜੀ ਸਭਨਾਂ ਥਾਵਾਂ ਤੇ ਤਾਂ ਨਹੀਂ ਪਰ ਖਾਸ ੨ ਥਾਵਾਂ ਤੇ ਕਦੇ ੨ ਜਾ ਸਕਦੇ ਹਾਂ ਜਿਥੋਂ ਤੱਕ ਸਾਡੇ ਗੁਰੂ ਜੀ ਜਾਂਦੇ ਸਨ, ਪਰ ਓਹਾਂ ਕੁਮਾਰਾਂ ਦੀ ਖਬਰ ਸਾਨੂੰ ਪਲ ਪਲ ਦੀ ਮਿਲ ਜਾਂਦੀ ਹੈ।

ਧੀਰੇਂਦ੍ਰ-ਆਪ ਦੇ ਗੁਰੂ ਕੌਣ ਹਨ ਤੇ ਕਿਥੇ ਹਨ?

ਨਕਾਬ-ਜੀ ਹੁਣ ਤਾਂ ਉਹ ਸੁਰਗਬਾਸ ਹੋਚੁਕੇ ਹਨ।

ਧੀਰੇਂਦ੍ਰ-ਸੁਖ! ਹੁਣ ਜਦ ਆਪ ਤਲਿਸਮ ਵਿੱਚ ਗਏ ਸੀ ਤਾਂ ਦੋਵੇਂ ਕੌਰ ਮਿਲੇ ਸਨ?

ਨਕਾਬ-ਜੀ ਮਿਲੇ ਤਾਂ ਨਹੀਂ ਪਰ ਜਿਨ੍ਹਾਂ ਗੱਲਾਂ ਦਾ ਸੰਦੇਹ ਸੀ ਸੋ ਮਿਟ ਗਿਆ, ਅਰ ਜੋ ਗੱਲਾਂ ਮਲੂਮ ਨਹੀਂ ਹੋਈਆਂ ਸਨ ਸੋ ਮਲੂਮ ਹੋ ਗਈਆਂ, ਹੁਣ ਅਸੀ ਫੇਰ ਉਨ੍ਹਾਂ ਦਾ ਪ੍ਰਸੰਗ ਸੁਨਾਉਣ ਨੂੰ ਤਿਆਰ ਹਾਂ (ਦੇਵੀ ਸਿੰਘ ਨੂੰ) ਆਪ ਨੇ ਭੂਤਨਾਥ ਨੂੰ ਇਕੱਲਾ ਹੀ ਛੱਡ ਦਿਤਾ।

ਦੇਵੀ-ਹਾਂ, ਕਿਉਂਕਿ ਮੈਨੂੰ ਆਪ ਲੋਕਾਂ ਦਾ ਭੇਤ ਜਾਨਣ ਦੀ ਉਤਨੀ ਲਗਨ ਨਹੀਂ ਹੈ ਜਿਤਨੀ ਕਿ ਭੂਤ ਨਾਥ ਨੂੰ ਹੈ, ਮੈਂ ਤਾਂ ਉਸ ਦਿਨ ਕੇਵਲ ਏਹੋ ਹੀ ਦੇਖਣ ਗਿਆ ਸੀ ਸੋ ਦੇਖੀਏ ਭੂਤਨਾਥ ਕਿਥੇ ਜਾਂਦਾ ਹੈ ਤੇ ਕੀ ਕਰਦਾ ਹੈ, ਅਰ ਮੇਰਾ ਮਨ ਏਤਨੇ ਵਿੱਚ ਹੀ ਰੱਜ ਗਿਆ।

ਨਕਾਬ-ਪਰ ਭੂਤਨਾਥ ਅਜੇ ਤੱਕ ਨਹੀਂ ਰੱਜਿਆ।

ਭੇਖ-ਉਹ ਬੜੇ ਚਰਿਤ੍ਰ ਢੰਗ ਦਾ ਏਯਾਰ ਹੈ। ਸਾਫ ਸਾਫ ਦੇਖ ਰਿਹਾ ਹੈ ਕਿ ਆਪ ਉਸ ਦੇ ਪਖਛਪਾਤੀ ਹੋ ਪਰ ਫੇਰ ਭੀ ਆਪ ਦਾ ਅਸਲ ਹਾਲ ਜਾਨਣ ਲਈ ਬੇਚੈਨ ਹੋ ਰਿਹਾ ਹੈ ਅਰ ਇਹ ਉਸ ਦੀ ਭੁੱਲ ਹੈ, ਪਰ ਫੇਰ ਭੀ ਆਸ਼ਾ ਹੈ ਕਿ ਆਪ ਲੋਕਾਂ ਵਲੋਂ ਉਸ ਨੂੰ ਕੋਈ ਕਸ਼ਟ ਨਹੀਂ ਮਿਲੇਗਾ।

ਨਕਾਬ–ਨਹੀਂ ਨਹੀਂ ਕਦੀ ਨਹੀਂ (ਹਥ ਜੋੜਕੇ ਤੇ ਬੀਰੇਂਦ੍ਰ ਸਿੰਘ ਵੱਲ ਵੇਖਕੇ) ਸਾਨੂੰ ਆਪ ਆਪਣੇ ਪੁਤ੍ਰ ਸਮਝੋ ਅਰ ਨਿਸਚਾ ਰਖੋ ਕਿ ਸਾਡੇ ਵਲੋਂ ਆਪ ਦੇ ਕਿਸੇ ਇਯਾਰ ਨੂੰ ਕੋਈ ਕਸ਼ਟ ਨਹੀਂ ਮਿਲੇਗਾ ਭਾਵੇਂ ਓਹ ਲੋਕ ਸਾਨੂੰ ਕਿਤਨਾ ਹੀ ਦੁਖੀ ਕਿਉਂ ਨ ਕਰਨ।

ਬੀਰੇਂਦ੍ਰ–ਆਸ਼ਾ ਤਾਂ ਏਹੋ ਹੀ ਹੈ, ਸਾਡੇ ਇਯਾਰ ਭੀ ਬੜੇ ਹੀ ਮੂਰਖ ਹੋਣਗੇ ਜੋ ਆਪ ਨੂੰ ਦੁਖ ਦੇਣਗੇ।

ਦੇਵੀ–ਮੈਂ ਕੱਲ ਤੋਂ ਇੱਕ ਹੋਰ ਚਿੰਤਾ ਵਿੱਚ ਪੈ ਗਿਆ ਹਾਂ।

ਨਕਾਬ–ਓਹ ਕੇਹੜੀ ?

ਦੇਵੀ–ਕਲ ਤੋਂ ਮੇਰੇ ਪੁਤ੍ਰ ਤਾਰਾ ਸਿੰਘ ਦਾ ਕੁਛ ਪਤਾ ਨਹੀਂ ਲੱਗਦਾ, ਪਤਾ ਨਹੀਂ ਜੋ ਓਹ ਕਿਓਂ ਅਰ ਕਿੱਥੇ ਚਲਾ ਗਿਆ ਹੈ ?

ਨਕਾਬ–ਤਾਰਾ ਸਿੰਘ ਵਲੋਂ ਆਪ ਕੋਈ ਚਿੰਤਾ ਨ ਕਰੋ ਓਹ ਘੰਟੇ ਭਰ ਦੇ ਅੰਦਰ ਹੀ ਏਥੇ ਆ ਜਾਵੇਗਾ।

ਦੇਵੀ–ਇਸ ਤੋਂ ਸਿੱਧ ਹੁੰਦਾ ਹੈ ਕਿ ਆਪ ਨੂੰ ਉਸ ਦਾ ਹਾਲ ਮਲੂਮ ਹੈ।

ਨਕਾਬ–ਹਾਂ ਮਲੂਮ ਹੈ ਪਰ ਮੈਂ ਆਪਣੇ ਮੂੰਹੋਂ ਕੁਛ ਨਹੀਂ ਦੱਸ ਸੱਕਦਾ ਆਪ ਨੇ ਜੋ ਕੁਛ ਪੁਛਣਾ ਹੋਵੇ ਉਸੇ ਤੋਂ ਪੁਛ ਲੈਣਾ (ਬੀਰੇਂਦ੍ਰ ਸਿੰਘ ਨੂੰ) ਅੱਜ ਜਿਸ ਵੇਲੇ ਅਸੀ ਘਰੋਂ ਇਧਰ ਨੂੰ ਆ ਰਹੇ ਸਾਂ ਉਸ ਵੇਲੇ ਕੌਰ ਇੰਦ੍ਰਜੀਤ ਸਿੰਘ ਦੀ ਇੱਕ ਚਿੱਠੀ ਮੈਨੂੰ ਮਿਲੀ ਹੈ ਜਿਸ ਵਿੱਚ ਉਨ੍ਹਾਂ ਨੇ ਲਿਖਿਆ ਹੈ ਕਿ ਤੁਸੀ ਮਹਾਰਾਜ ਪਾਸ ਜਾਕੇ ਮੇਰੇ ਵਲੋਂ ਬਿਨਯ ਕਰੋ ਕਿ ਓਹ ਭੈਰੋਂ ਸਿੰਘ ਤੇ ਤਾਰਾ ਸਿੰਘ ਨੂੰ ਮੇਰੇ ਪਾਸ ਭੇਜ ਦੇਣ, ਉਨ੍ਹਾਂ ਦੇ ਬਿਨਾਂ ਸਾਨੂੰ

ਕਈਆਂ ਗੱਲਾਂ ਦਾ ਔਖ ਹੋ ਰਿਹਾ ਹੈ, ਅਰ ਇੱਕ ਚਿੱਠੀ ਮਹਾਰਾਜ ਦੇ ਨਾਉਂ ਦੀ ਭੀ ਭੇਜੀ ਹੈ। ਇਹ ਕਹਿਕੇ ਨਕਾਬ ਪੋਸ਼ ਨੇ ਇੱਕ ਲਫਾਫਾ ਕਢਕੇ ਮਹਾਰਾਜ ਦੇ ਹੱਥ ਦਿੱਤਾ।

ਬੀਰੇਂਦ੍ਰ-(ਹੈਰਾਨੀ ਨਾਲ ਲਫਾਫਾ ਫੜਕੇ) ਚਿੱਠੀ ਸਿੱਧੀ ਮੇਰੇ ਪਾਸ ਕਿਉਂ ਨਹੀਂ ਭੇਜੀ?

ਨਕਾਬ-ਨ ਤਾਂ ਓਹ ਆਪ ਤਲਿਸਮ ਦੇ ਬਾਹਰ ਨਿਕਲ ਸਕਦੇ ਹਨ ਨ ਕਿਸੇ ਨੂੰ ਭੇਜ ਸਕਦੇ ਹਨ ਸਾਡਾ ਆਦਮੀ ਹਰ ਵੇਲੇ ਤਲਿਸਮ ਦੇ ਅੰਦਰ ਹੁੰਦਾ ਹੈ, ਅਰ ਉਨ੍ਹਾਂ ਦੇ ਹਾਲ ਚਾਲ ਦੀ ਖਬਰ ਰੱਖਦਾ ਹੈ। ਇਸ ਲਈ ਉਸੇ ਦੀ ਰਾਹੀਂ ਚਿੱਠੀ ਭੇਜ ਸਕਦੇ ਹਨ।

ਇਹ ਸੁਣਕੇ ਮਹਾਰਾਜ ਬੀਰੇਂਦ੍ਰ ਸਿੰਘ ਚੁਪ ਹੋ ਗਏ ਅਰ ਲਫਾਫਾ ਖੋਲ੍ਹਕੇ ਪੜ੍ਹਨ ਲਗੇ ਜਿਸ ਵਿਚ ਪ੍ਰਨਾਮ ਆਦਿਕ ਦੇ ਪਿਛੋਂ ਇਹ ਲਿਖਿਆ ਸੀ:-

"ਅਸੀ ਦੋਵੇਂ ਭਰਾ ਆਨੰਦ ਪ੍ਰਸੰਨ ਤਲਿਸਮ ਦੀ ਕਾਰਵਾਈ ਕਰ ਰਹੇ ਹਾਂ, ਪਰੰਤੂ ਕੋਈ ਏਯਾਰ ਜਾਂ ਸਹਾਇਕ ਪਾਸ ਨ ਹੋਣ ਕਰਕੇ ਕਦੇ੨ ਬਹੁਤ ਔਖ ਹੁੰਦਾ ਹੈ, ਇਸ ਲਈ ਆਸ਼ਾ ਹੈ ਕਿ ਆਪ ਭੈਰੋਂ ਸਿੰਘ ਤੇ ਤਾਰਾ ਸਿੰਘ ਨੂੰ ਛੇਤੀ ਹੀ ਏਥੇ ਭੇਜ ਦੇਵੋਗੇ। ਏਥੇ ਤਲਿਸਮ ਵਿਚ ਪ੍ਰਮਾਤਮਾਂ ਨੇ ਸਾਡੇ ਦੋ ਚੰਗੇ ਸਹਾਇਕ ਭੇਜ ਦਿੱਤੇ ਹਨ, ਜਿਨ੍ਹਾਂ ਦਾ ਨਾਉਂ ਰਾਮਸਿੰਘ ਤੇ ਲਛਮਨ ਸਿੰਘ ਹੈ, ਓਹ ਦੋਵੇਂ ਮਾਯਾ ਰਾਣੀ ਅਰ ਤਲਿਸਮੀ ਦਰੋਗੇ ਦੇ ਭੇਤਾਂ ਤੋਂ ਚੰਗੇ ਜਾਣੂ ਹਨ, ਜੇ ਆਪ ਉਨ੍ਹਾਂ ਦੋਹਾਂ ਦੇ ਸਾਹਮਣੇ ਦੁਸ਼ਟਾਂ ਦਾ ਮੁਕੱਦਮਾ ਸੁਣੋਗੇ ਤਾਂ ਆਸ਼ਾ ਹੈ ਕਿ ਵੇਖਣ ਸੁਣਨ ਵਾਲਿਆਂ ਨੂੰ ਬਹੁਤ ਆਨੰਦ ਮਿਲੇਗਾ। ਉਨ੍ਹਾਂ ਦੋਹਾਂ ਦੀ ਜ਼ਬਾਨੀ ਸਾਰਾ ਹਾਲ ਚਾਲ

ਭੀ ਆਪਨੂੰ ਮਿਲਦਾ ਰਹੇਗਾ ਅਰ ਏਹੋ ਦੋਵੇਂ ਭੈਰੋਂ ਸਿੰਘ ਤੇ ਤਾਰਾ ਸਿੰਘ ਨੂੰ ਸਾਡੇ ਪਾਸ ਪੁਚਾ ਦੇਣਗੇ । ਭਰਾ ਗੋਪਾਲ ਸਿੰਘ ਜੀ ਨੂੰ ਕਹਿ ਦੇਣਾ ਕਿ ਉਨ੍ਹਾਂ ਦੇ ਮਿੱਤ੍ਰ ਭਰਤ ਸਿੰਘ ਜੀ ਭੀ ਇਸ ਤਲਿਸਮ ਵਿਚ ਮੈਨੂੰ ਮਿਲੇ ਹਨ ਉਨ੍ਹਾਂ ਨੂੰ ਦੁਸ਼ਟ ਦਾਰੋਗੇ ਨੇ ਕੈਦ ਕੀਤਾ ਹੋਯਾ ਸੀ, ਈਸ਼੍ਵਰ ਦੀ ਕ੍ਰਿਪਾ ਨਾਲ ਉਨ੍ਹਾਂ ਦੀ ਜਾਨ ਬਚ ਗਈ ਹੈ। ਭਰਾ ਗੋਪਾਲ ਸਿੰਘ ਜੀ ਨੇ ਜਾਂਦੀ ਵਾਰੀ ਤਾਲਾਬ ਵਾਲੀ ਨਹਿਰ ਵਲੋਂ ਜਿਸ ਗੁਪਤ ਢੰਗ ਨਾਲ ਜੋ ਕੁਛ ਕਿਹਾ ਸੀ ਓਹ ਠੀਕ ਨਿਕਲਿਆ, ਚੰਦ ਵਾਲੀ ਛੜੀ ਭੀ ਸਾਨੂੰ ਮਿਲ ਗਈ ਹੈ।

ਆਪਦੇ ਆਗਯਾਕਾਰੀ ਪੁਤ੍ਰ
ਇੰਦ੍ਰਜੀਤ-ਆਨੰਦ

ਇਸ ਚਿੱਠੀ ਨੂੰ ਪੜ੍ਹਕੇ ਮਹਾਰਾਜ ਬੀਰੇਂਦ੍ਰ ਸਿੰਘ ਬਹੁਤ ਪ੍ਰਸੰਨ ਹੋਏ ਪਰ ਨਾਲ ਹੀ ਹੈਰਾਨੀ ਭੀ ਬਹੁਤ ਹੋਈ। ਇੰਦ੍ਰਜੀਤ ਸਿੰਘ ਦੇ ਹੱਥਾਂ ਦੀ ਲਿਖਤ ਪਛਾਨਣ ਵਿਚ ਕੁਛ ਭੁੱਲ ਨਹੀਂ ਹੋ ਸਕਦੀ ਸੀ ਤਾਂ ਭੀ ਸੰਦੇਹ ਮਿਟਾਉਣ ਲਈ ਬੀਰੇਂਦ੍ਰ ਸਿੰਘ ਨੇ ਰਾਜਾ ਗੋਪਾਲਸਿੰਘ ਦੇ ਹੱਥ ਦਿਤੀ, ਕਿਉਂਕਿ ਉਨ੍ਹਾਂ ਵਲੋਂ ਭੀ ਇਕ ਦੋ ਗੁਪਤ ਗੱਲਾਂ ਭੀ ਸੈਨਤ ਕੀਤੀ ਹੋਈ ਸੀ, ਜਿਨ੍ਹਾਂ ਦੇ ਪੜ੍ਹਨ ਤੋਂ ਕੁਛ ਭੀ ਸੰਦੇਹ ਨਹੀਂ ਹੋ ਸਕਦਾ ਸੀ ਕਿ ਓਹ ਚਿੱਠੀ ਉਸਦੇ ਹੱਥ ਦੀ ਲਿਖੀ ਹੋਈ ਨਹੀਂ ਹੈ।

ਚਿਠੀ ਪੜ੍ਹਦਿਆਂ ਹੀ ਰਾਜਾ ਗੋਪਾਲ ਸਿੰਘ ਨੇ ਪ੍ਰਸੰਨ ਹੋਕੇ ਕਿਹਾ ਕਿ ਨਿਰਸੰਦੇਹ ਇਹ ਚਿੱਠੀ ਇੰਦ੍ਰਜੀਤ ਦੇ ਹੱਥ ਦੀ ਲਿਖੀ ਹੋਈ ਹੈ, [illegible] ਵਲੋਂ ਜੋ ਗੁਪਤ

ਗੱਲਾਂ ਮੈਂ ਦੱਸ ਆਯਾ ਸੀ ਇਸ ਚਿੱਠੀ ਵਿਚ ਉਨ੍ਹਾਂ ਦਾ ਵਰਨਣ ਬੜਾ ਆਨੰਦ ਦੇ ਰਿਹਾ ਹੈ, ਉੱਪਰੋਂ ਆਪਣੇ ਪ੍ਰੇਮ ਮਿੱਤ੍ਰ ਭਰਤ ਸਿੰਘ ਦੇ ਮਿਲਣ ਦਾ ਜੋ ਆਨੰਦ ਮੈਨੂੰ ਹੋਇਆ ਹੈ ਓਹ ਮੈਂ ਆਪਣੇ ਮੂੰਹੋਂ ਨਹੀਂ ਕਹਿ ਸਕਦਾ (ਨਕਾਬ ਪੋਸ਼ਾਂ ਵਲ ਦੇਖਕੇ) ਹੁਣ ਪਤਾ ਲਗਾ ਕਿ ਆਪ ਲੋਕਾਂ ਦਾ ਨਾਉਂ ਰਾਮ ਸਿੰਘ ਤੇ ਲਛਮਨ ਸਿੰਘ ਹੈ ਆਪ ਬਹੁਤ ਸਾਰੀਆਂ ਗੱਲਾਂ ਲੁਕਾ ਰਹੇ ਹੋ ਪਰ ਜਿਸ ਵੇਲੇ ਆਪਣਾ ਭੇਤ ਖੋਲੋਗੇ ਬੜਾ ਅਨੰਦ ਆਵੇਗਾ।

ਇਹ ਕਹਿਕੇ ਰਾਜਾ ਗੋਪਾਲ ਸਿੰਘ ਨੇ ਓਹ ਚਿੱਠੀ ਪੜ੍ਹਕੇ ਤੇਜ ਸਿੰਘ ਨੂੰ ਦੇ ਦਿੱਤੀ, ਅਰ ਉਸਨੇ ਆਪ ਪੜ੍ਹਕੇ ਦੇਵੀ ਸਿੰਘ ਨੂੰ ਦੇ ਦਿੱਤੀ, ਇਸੇ ਤਰਾਂ ਓਹ ਚਿੱਠੀ ਸਾਰੇ ਏਯਾਰਾਂ ਨੇ ਪੜ੍ਹੀ, ਸਭਨਾਂ ਦੇ ਚੇਹਰੇ ਪ੍ਰਸੰਨ ਨਜ਼ਰ ਆਉਂਦੇ ਸਨ, ਉਸ ਵੇਲੇ ਤਾਰਾ ਸਿੰਘ ਭੀ ਓਥੇ ਆ ਪਹੁੰਚਾ।

ਨਕਾਬਪੋਸ਼ ਦੀ ਗੱਲ ਸੱਚੀ ਨਿਕਲੀ ਅਰਥਾਤ ਥੋੜ੍ਹੇ ਹੀ ਚਿਰ ਪਿੱਛੋਂ ਤਾਰਾ ਸਿੰਘ ਨੇ ਓਥੇ ਪਹੁੰਚਕੇ ਸਭਨਾਂ ਦੇ ਮਨ [illegible] ਭਰ ਕੱਢ ਦਿੱਤਾ, ਸਾਡੇ ਰਾਜਾ ਸਾਹਿਬ ਤੇ ਏਯਾਰਾਂ ਨੂੰ ਅਚੰਭਾ ਸੀ ਕਿ ਨਕਾਬ ਪੋਸ਼ਾਂ ਨੂੰ ਤਾਰਾ ਸਿੰਘ ਦੇ ਹਾਲ ਦਾ ਕਿਸਤਰਾਂ ਪਤਾ ਲੱਗਾ ਅਰ ਕਿਸਤਰਾਂ ਉਸਨੇ ਕਿਹਾ ਕਿ ਤਾਰਾ ਸਿੰਘ ਘੰਟੇ ਭਰ ਦੇ ਅੰਦਰ ਹੀ ਆ ਜਾਵੇਗਾ। ਸੋ ਇਸ ਵੇਲੇ ਤਾਰਾ ਸਿੰਘ ਦੇ ਆ ਜਾਣ ਨਾਲ ਸਭਨਾਂ ਨੂੰ ਪ੍ਰਸੰਨਤਾ ਹੋਈ ਅਰ ਦੇਵੀ ਸਿੰਘ ਨੂੰ ਉਸ ਸੂਰਤ ਵਲੋਂ ਪੁਛਣ ਦਾ ਸਮਾਂ ਮਿਲਿਆ, ਪਰ ਇਸ ਵੇਲੇ ਨਕਾਬਪੋਸ਼ਾਂ ਦੇ ਸਾਹਮਣੇ



ਕੁਛ ਪੁਛਣਾ ਉਚਿਤ ਨ ਸਮਝਕੇ ਚੁੱਪ ਰਿਹਾ।

ਨਕਾਬਪੋਸ਼-(ਬੀਰੇਂਦ੍ਰ ਸਿੰਘ ਨੂੰ) ਵੇਖ ਲੌ ਮੇਰੀ ਗੱਲ ਸੱਚੀ ਹੋਈ,ਤਾਰਾ ਸਿੰਘ ਆ ਗਿਆ ਹੈ, ਹੱਛਾ ਹੁਣ ਸਾਨੂੰ ਕੀ ਆਗਜ਼ਾ ਹੁੰਦੀ ਹੈ? ਕੀ ਅੱਜ ਇਹ ਦੋਵੇਂ ਕੌਰ ਇੰਦ੍ਰ ਜੀਤ ਸਿੰਘ ਆਨੰਦ ਸਿੰਘ ਪਾਸ ਜਾਣ ਨੂੰ ਤ੍ਰਿਆਰ ਹਨ?

ਤੇਜ-ਹਾਂ ਅੱਜ ਜਾ ਸਕਦੇ ਹਨ ਪਰ ਇਕ ਦੋ ਜ਼ਰੂਰੀ ਕੰਮਾਂ ਕਰਕੇ ਅਸੀ ਨਹੀਂ ਭੇਜ ਸਕਦੇ, ਕੱਲ ਇਹ ਦੋਵੇਂ ਭਰਾ ਆਪ ਦੇ ਨਾਲ ਭੇਜੇ ਜਾਣਗੇ।

ਨਕਾਬ-ਜਿਵੇਂ ਮਰਜ਼ੀ, ਹੱਛਾ ਜੇ ਹੁਣ ਆਗਿਆ ਹੋਵੇ ਤਾਂ ਅਸੀ ਜਾਈਏ।

ਤੇਜ-ਕੀ ਅੱਜ ਆਪ ਕੁਮਾਰਾਂ ਦਾ ਕੁਛ ਹਾਲ ਨਹੀਂ ਸੁਣਾਉਗੇ?

ਨਕਾਬ-ਜੀ ਕੁਛ ਫਿਰ ਹੋ ਗਿਆ ਹੈ ਪਰ ਹੱਛਾ ਫੇਰ ਭੀ ਥੋੜਾ ਜੇਹਾਹਾਲ ਸੁਣਾਵਨ ਨੂੰ ਤ੍ਰਿਆਰ ਹਾਂ, ਆਪ ਪਤਾ ਲਵੋ ਜੇ ਵੱਡੇ ਮਹਾਰਾਜ ਵੇਹਲੇ ਹੋਣ ਤਾਂ....

ਇਹ ਸੁਣਦਿਆ ਹੀ ਭੈਰੋ ਸਿੰਘ ਮਹਾਰਾਜ ਸੁਰੇਂਦ੍ਰ ਸਿੰਘ ਪਾਸ ਗਿਆ ਅਰ ਥੋੜੇ ਹੀ ਫਿਰ ਪਿੱਛੋਂ ਆਕੇ ਬੋਲਿਆ-ਚਲੋ ਮਹਾਰਾਜ ਆਪਨੂੰ ਉਡੀਕ ਰਹੇ ਹਨ।

ਇਹ ਸੁਣਦਿਆਂ ਹੀ ਸੱਭੇ ਉੱਠਕੇ ਤੁਰ ਪਏ ਅਰ ਥੋੜੇ ਚਿਰ ਵਿੱਚ ਹੀ ਮਹਾਰਾਜ ਸੁਰੇਂਦ੍ਰ ਸਿੰਘ ਦਾ ਦਰਬਾਰ ਖ਼ਾਸ ਸਜ ਗਿਆ।

——::——

# ਨੌਵਾਂ ਕਾਂਡ

ਰਾਜਾ ਸੁਰੇਂਦ੍ਰ ਸਿੰਘ ਬੀਰੇਂਦ੍ਰ ਸਿੰਘ ਅਤੇ ਏਯਾਰਾਂ ਦੇ ਸਾਹਮਣੇ ਇਕ ਨਕਾਬਪੋਸ਼ ਨੇ ਦੋਹਾਂ ਕੁਮਾਰਾਂ ਦਾ ਹਾਲ ਇਸ ਤਰਾਂ ਕਹਿਣਾ ਆਰੰਭ ਕੀਤਾ:—

ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਨੇ ਭੀ ਉਨ੍ਹਾਂ ਪੰਜਾਂ ਕੈਦੀਆਂ ਦੇ ਨਾਲ ਰਾਤ ਉਸੇ ਬਾਗ ਵਿੱਚ ਗੁਜ਼ਾਰਾ ਕੀਤਾ, ਸਵੇਰੇ ਨਿਤ ਕਰਮ ਤੋਂ ਵੇਹਲੇ ਹੋਕੇ ਉਸ ਫਲਕਾਰਲੇ ਬੁਰਜ ਪਾਸ ਗਏ ਅਰ ਬੜੇ (ਚਬੂਤ੍ਰੇ) ਦੇ ਪੱਥਰਾਂ ਨੂੰ ਧਿਆਨ ਨਾਲ ਵੇਖਣ ਲੱਗ ਪਏ, ਉਨ੍ਹਾਂ ਪੱਥਰਾਂ ਤੇ ਕਿਤੇ ਕਿਤੇ ਅੰਗ ਅੱਖਰ ਖੁਦੇ ਹੋਏ ਸਨ, ਉਨ੍ਹਾਂ ਅੰਗਾਂ ਨੂੰ ਦੇਖਕੇ ਇੰਦ੍ਰਜੀਤ ਸਿੰਘ ਨੇ ਇਕ ਚੌਰਸ ਪੱਥਰ ਤੇ ਹੱਥ ਰਖਿਆ ਅਰ ਆਨੰਦ ਸਿੰਘ ਵੱਲ ਦੇਖਕੇ ਕਿਹਾ ਬਸ ਏਸੇ ਪੱਥਰ ਨੂੰ ਪੁੱਟਣਾ ਚਾਹੀਦਾ ਹੈ, ਇਸਦੇ ਉੱਤਰ ਵਿੱਚ ਆਨੰਦਸਿੰਘ ਨੇ 'ਜੀ ਹਾਂ' ਆਖਿਆ ਅਰ ਤਲਿਸਮੀ ਖੰਜਰ ਦੀ ਨੋਕ ਨਾਲ ਪੱਥਰ ਦੇ ਜੋੜ ਨੂੰ ਖੁਰਚਕੇ ਖੰਜਰ ਦੇ ਨਾਲ ਹੀ ਉਸਨੂੰ ਪੁੱਟਕੇ ਬਾਹਰ ਰੱਖ ਦਿੱਤਾ।

ਉਸਦੇ ਹੇਠਾਂ ਇਕ ਚੌਨੁਕਰਾ ਕੁੰਡ ਬਣਿਆਂ ਹੋਯਾ ਸੀ ਅਰ ਉਸ ਕੁੰਡ ਦੇ ਵਿਚਕਾਰ ਲੋਹੇ ਦਾ ਗੋਲ ਕੁੰਡਾ ਲੱਗਾ ਹੋਯਾ ਸੀ, ਜਿਸ ਵਿੱਚ ਹੱਥ ਪਾਕੇ ਕੌਰ ਇੰਦ੍ਰਜੀਤ ਸਿੰਘ ਨੇ ਖਿੱਚਣਾ ਆਰੰਭ ਕੀਤਾ, ਉਸ ਕੁੰਡੇ ਦੇ ਨਾਲ ਵੀਹ ਪੰਝੀ ਗਜ ਲੰਮੀ ਲੋਹੇ ਦੀ ਸੰਗਲੀ ਸੀ ਜੋ ਖਿੱਚੀਗਈ, ਜਦ ਪੂਰੀ ਤਰਾਂ ਖਿੱਚੀ ਗਈ ਤਾਂ ਉਸ ਬੜੇ ਦੇ ਗਿਰਦ ਜਿਤਨੇ ਪੱਥਰ ਲੱਗੇ ਹੋਏ ਸਨ ਸਭ ਆਪਣੇ ਆਪ ਉਖੜਕੇ ਧਰਤੀ ਦੇ ਨਾਲ ਲਗ ਗਏ

ਅਰ ਉਸਦੇ ਅੰਦਰ ਜਾਣ ਲਈ ਦੋ ਰਸਤੇ ਨਜ਼ਰ ਆਉਣ ਲੱਗ ਪਏ, ਜਿਨ੍ਹਾਂ ਵਿੱਚੋਂ ਇਕ ਰਸਤਾ ਤਾਂ ਹੇਠਾ ਤਹਿਖਾਨੇ ਵਿੱਚ ਉਤਰਨ ਦਾ ਸੀ ਤੇ ਦੂਸਰਾ ਬੁਰਜ ਦੇ ਉਪਰ ਚੜ੍ਹਨ ਲਈ।

ਦੋਵੇਂ ਕੁਮਾਰ ਪਹਿਲਾਂ ਬੁਰਜ ਦੇ ਉਪਰ ਚੜ੍ਹ ਗਏ ਅਰ ਚੌਹਾਂ ਪਾਸਿਆਂ ਦੀ ਬਹਾਰ ਵੇਖਣ ਲੱਗ ਪਏ, ਖਾਸ ਬਾਗ ਸਾਰਾ ਤੇ ਉਸਦੇ ਕਈ ਪਾਸਿਆਂ ਦੀ ਪੱਕੀ ਕੰਧ ਤੇ ਸਾਰੀ ਧਰਤੀ, ਬਾਗ, ਮਕਾਨ ਆਦਿਕ ਦਿਸਦੇ ਸਨ, ਇਨ੍ਹਾਂ ਸਭਨਾਂ ਨੂੰ ਧਿਆਨ ਨਾਲ ਵੇਖਣ ਦੇ ਪਿੱਛੋਂ ਹੇਠਾਂ ਉਤਰ ਆਏ ਅਰ ਉਨ੍ਹਾਂ ਕੈਦੀਆਂ ਨੂੰ ਇਹ ਕਹਿਕੇ ਕਿ ਤੁਸੀਂ ਇਸੇ ਬਾਗ ਵਿੱਚ ਰਹਿਣਾ ਖਬਰਦਾਰ ਹੋਣਾਂ ਨਾ ਉਤਰਨਾ, ਆਪ ਦੋਨੋਂ ਛਰਾ ਤਹਿਖਾਨੇ ਵਿੱਚ ਉਤਰ ਗਏ।

ਹੇਠਾਂ ਉਤਰਨ ਲਈ ਯਾਰਾਂ ਪੌੜੀਆਂ ਬਣੀਆਂ ਹੋਈਆਂ ਸਨ ਜਿਨ੍ਹਾਂ ਨੂੰ ਉਤਰਨ ਦੇ ਪਿੱਛੋਂ ਇਹ ਦੋਵੇਂ ਇਕ ਵੱਡੇ ਸਾਰੇ ਕਮਰੇ ਵਿੱਚ ਪਹੁੰਚੇ, ਜਿੱਥੇ ਬੜਾ ਹਨੇਰਾ ਸੀ, ਪਰ ਤਲਿਸਮੀ ਖੰਜਰ ਦਾ ਚਾਨਣਾ ਕਰਨ ਤੇ ਉਥੇ ਸਭ ਕੁਛ ਦਿੱਸਣ ਲੱਗ ਪਿਆ, ਇਹ ਕਮਰਾ ਵੀਹ ਹੱਥ ਲੰਮਾਂ ਤੇ ਪੰਦਰਾਂ ਹੱਥ ਚੌੜਾ ਹੋਵੇਗਾ, ਇਸ ਕਮਰੇ ਵਿੱਚ ਲੋਹੇ ਦਾ ਇਕ ਸ਼ੇਰ ਲੋਹੇ ਦੇ ਚਬੂਤਰੇ ਤੇ ਬੈਠਾ ਹੋਯਾ ਸੀ, ਜਿਸਦੀਆਂ ਚਮਕਦਾਰ ਅੱਖਾਂ ਤੇ ਉਸਦਾ ਭਯੰਕਰ ਚੇਹਰਾ ਵੇਖਣ ਵਾਲੇ ਨੂੰ ਡਰਾ ਦੇਂਦਾ ਸੀ, ਉਸਦੇ ਸਾਹਮਣੇ ਧਰਤੀ ਉੱਤੇ ਇਕ ਹਥੌੜਾ ਲੋਹੇ ਦੇ ਦਸਤੇ ਵਾਲਾ ਪਿਆ ਹੋਯਾ ਸੀ, ਬਸ ਇਸਦੇ ਬਿਨਾਂ ਹੋਰ ਓਥੇ ਕੁਛ ਨਹੀਂ ਸੀ, ਇੰਦ੍ਰਜੀਤ ਸਿੰਘ ਨੇ ਉਸ ਸ਼ੇਰ ਦੇ ਸਿਰ ਨੂੰ ਟੋਹਣਾ ਆਰੰਭ ਕਰ ਦਿੱਤਾ।

ਉਸ ਸ਼ੇਰ ਦੇ ਸੱਜੇ ਕੰਨ ਦੇ ਪਾਸ ਇਕ ਅਜਿਹਾ ਛੇਕ ਸੀ ਜਿਸ ਵਿੱਚ ਉਂਗਲ ਜਾ ਸਕਦੀ ਸੀ, ਇੰਦ੍ਰਜੀਤ ਸਿੰਘ ਨੇ ਆਪਣੇ ਖੀਸੇ ਵਿੱਚੋਂ ਇਕ ਚਮਕਦਾਰ ਚੀਜ਼ ਕਢਕੇ ਉਸ ਛੇਕ ਵਿੱਚ ਫਸਾਕੇ ਹਥੌੜਾ ਚੁੱਕ ਲਿਆ ਅਰ ਇਕ ਸੱਟ ਨਾਲ ਉਹ ਚਮਕਦਾਰ ਚੀਜ਼ *(ਮੇਖ) ਸ਼ੇਰ ਦੇ ਸਿਰ ਵਾਲੇ ਛੇਕ ਵਿੱਚ ਠੋਕ ਦਿੱਤੀ ਅਰ ਹਥੌੜਾ ਓਥੇ ਹੀ ਸੁੱਟਕੇ ਛੇਤੀ ਨਾਲ ਬਾਹਰ ਨਿਕਲ ਆਏ।

ਓਹ ਚਮਕਦਾਰ ਚੀਜ਼ ਜੋ ਸ਼ੇਰ ਦੇ ਸਿਰ ਵਿੱਚ ਠੋਕੀ ਸੀ, ਕੀ ਸੀ ? ਸਾਡੇ ਪਾਠਕ ਭੁੱਲੇ ਨਹੀਂ ਹੋਣਗੇ, ਇਹ ਓਹ ਚੀਜ਼ ਹੈ ਜੋ ਕੌਰ ਇੰਦ੍ਰਜੀਤ ਸਿੰਘ ਨੂੰ ਬਾਗ ਦੇ ਉਸ ਤਹਿਖਾਨੇ ਵਿਚੋਂ ਪੁਤਲੇ ਦੇ ਢਿੱਡ ਵਿਚੋਂ ਮਿਲੀ ਸੀ ਜਿਸ ਵਿੱਚ ਆਨੰਦ ਸਿੰਘ ਨੂੰ ਲੱਭਦਾ ਹੋਇਆ ਗਿਆ ਸੀ।

ਜਦ ਦੋਵੇਂ ਕੁਮਾਰ ਤਹਿਖਾਨੇ ਵਿਚੋਂ ਬਾਹਰ ਨਿਕਲ ਆਏ ਤਾਂ ਉਸਦੇ ਥੋੜੇ ਹੀ ਚਿਰ ਪਿਛੋਂ ਧਰਤੀ ਦੇ ਅੰਦਰੋਂ ਖੜ ਖੜਾਹਟ ਦੀ ਆਵਾਜ਼ ਆਉਣ ਲੱਗ ਪਈ ਜਿਸ ਨਾਲ ਓਹ ਪੰਜੇ ਕੈਦੀ ਬੜੇ ਹੈਰਾਨ ਹੋਕੇ ਘਾਬਰ ਗਏ ਪਰੰਤੂ ਕੁਮਾਰਾਂ ਨੇ ਉਨ੍ਹਾਂ ਨੂੰ ਸਭ ਗੱਲ ਸਮਝਾ ਦਿੱਤੀ, ਉਪ੍ਰੰਤ ਖਾਣ ਪੀਣ ਦੇ ਪ੍ਰਬੰਧ ਵਿੱਚ ਲੱਗੇ, ਪਹਿਰ ਭਰ ਦੇ ਪਿਛੋਂ ਓਹ ਅਵਾਜ਼ ਬੰਦ ਹੋਈ, ਇਤਨੇ ਚਿਰ ਵਿਚ ਕੁਮਾਰ ਭੀ ਵੇਹਲੇ ਹੋ ਗਏ, ਦੋ ਪਹਿਰ ਦਿਨ ਢਲਣ ਦੇ ਪਿਛੋਂ ਪੰਜਾਂ ਹੀ ਕੈਦੀਆਂ ਨੂੰ ਨਾਲ ਲੈਕੇ ਕੁਮਾਰ ਫੇਰ ਉਸੇ ਤਹਿਖਾਨੇ ਵਿਚ ਉਤਰੇ, ਜਦ ਕਮਰੇ ਵਿੱਚ ਪਹੁੰਚੇ ਤਾਂ ਓਥੇ ਸ਼ੇਰ ਤੇ ਉਸ ਚਬੂਤਰੇ ਦਾ ਨਾਉਂ ਥੇਹ ਤੱਕ

*ਦੇਖੋ ਚੰਦ੍ਰਕਾਂਤਾ ਭਾਗ ੧੦ ਕਾਂਡ ੧।

ਨਹੀਂ ਸੀ, ਹਾਂ ਉਸ ਦੀ ਥਾਂ ਟੋਆ ਪਿਆ ਹੋਇਆ ਸੀ ਜਿਸ ਵਿੱਚ ਹੇਠਾਂ ਉਤਰਨ ਲਈ ਪੰਜ ਛੇ ਪੌੜੀਆਂ ਬਣੀਆਂ ਹੋਈਆਂ ਸਨ, ਕੈਦੀਆਂ ਸਮੇਤ ਦੋਵੇਂ ਕੁਮਾਰ ਹੇਠਾਂ ਉਤਰ ਗਏ, ਓਥੇ ਇੱਕ ਸੁਰੰਗ ਦਾ ਮੂੰਹ ਸੀ, ਤਲਿ-ਸਮੀ ਖੰਜਰ ਦਾ ਚਾਨਣ ਕਰਕੇ ਸਭੇ ਸੁਰੰਗ ਵਿੱਚ ਵੜ ਗਏ, ਲਗ ਭਗ ਪੰਜਾਹਕੁ ਕਦਮ ਜਾਣ ਤੇ ਫੇਰ ਇੱਕ ਕਮਰਾ ਆ ਗਿਆ, ਇਹ ਕਮਰਾ ਭੀ ਪਹਿਲੇ ਕਮਰੇ ਜੇਡਾ ਸੀ ਤੇ ਅਗੇ ਜਾਣ ਲਈ ਸਾਹਮਣੀ ਕੰਧ ਵਿਚ ਫੇਰ ਸੁਰੰਗ ਬਣੀ ਹੋਈ ਸੀ, ਪਰੰਤੂ ਇਹ ਕਮਰਾ ਪਹਿਲੇ ਕਮਰੇ ਵਾਂਗ ਖਾਲੀ ਨਹੀਂ ਸੀ, ਇਸ ਵਿੱਚ ਵਡਮੁਲੇ ਹਥਯਾਰ, ਜਵਾਹਰਾਤ ਤੇ ਮੋਹਰਾਂ ਦੇ ਢੇਰ ਲਗੇ ਹੋਏ ਸਨ, ਜਿਨ੍ਹਾਂ ਨੂੰ ਦੇਖਕੇ ਪੰਜਾਂ ਕੈਦੀਆਂ ਵਿਚੋਂ ਇੱਕ ਨੇ ਇੰਦ੍ਰਜੀਤ ਸਿੰਘ ਨੂੰ ਪੁਛਿਆ "ਇਹ ਇਤਨਾ ਧਨ ਪਦਾ-ਰਥ ਕਿਸਦੇ ਵਾਸਤੇ ਏਥੇ ਰਖਿਆ ਹੋਯਾ ਹੈ ?"

ਇੰਦ੍ਰਜੀਤ—ਇਹ ਸਭ ਸਾਡੇ ਵਾਸਤੇ ਹੈ, ਨਿਰੀ ਇਹੋ ਹੀ ਨਹੀਂ ਸਗੋਂ ਇਸੇ ਤਰਾਂ ਤੇ ਕਈਆਂ ਥਾਵਾਂ ਤੇ ਏਸ ਤੋਂ ਭੀ ਵਧੀਕ ਦੌਲਤ ਨਜ਼ਰ ਆਵੇਗੀ।

ਕੈਦੀ—ਏਨਾਂ ਚੀਜ਼ਾਂ ਨੂੰ ਬਾਹਰ ਕਿਸਤ੍ਰਾਂ ਕਢੋਗੇ?

ਇੰਦ੍ਰਜੀਤ—ਜਦ ਅਸੀ ਤਲਿਸਮ ਤੋੜਦੇ ਹੋਏ ਚੁਨਾਰਗੜ੍ਹ ਪਹੁੰਚਾਂਗੇ ਤਦ ਇਹ ਸਭ ਚੀਜ਼ਾਂ ਕਢਵਾ ਲਵਾਂਗੇ।

ਕੈਦੀ—ਤਦਤੱਕ ਏਥੇਹੀ ਪਈਆਂ ਰਹਿਣਗੀਆਂ?

ਇੰਦ੍ਰਜੀਤ—ਹਾਂ।

ਉਸ ਕਮਰੇ ਵਿੱਚ ਦੋ ਸੰਦੂਕ ਜੜਾਊ ਗਹਿਣਿਆਂ ਦੇ ਭਰੇ ਹੋਏ ਸਨ ਤੇ ਕੰਧਾਂ ਨਾਲ ਹੱਟਾਂ ਤੇ ਸੋਨੇ ਚਾਂਦੀ ਦੇ

ਸੋਹਣੇ ੨ ਭਾਂਡੇ ਰਖੇ ਹੋਏ ਸਨ ਤੇ ਮੋਹਰਾਂ ਦੇ ਢੇਰ ਲਗੇ ਹੋਏ ਸਨ। ਸਭਨਾਂ ਚੀਜਾਂ ਨੂੰ ਦੇਖਕੇ ਦੋਵੇਂ ਕੁਮਾਰ ਕੈਦੀਆਂ ਸਮੇਤ ਅਗਲੀ ਸੁਰੰਗ ਵਿੱਚ ਵੜ ਗਏ ਅਰ ਦੂਰ ਤੱਕ ਚਲੇ ਗਏ, ਐਤਕੀ ਦਾ ਪੈਂਡਾ ਸਿੱਧਾ ਨਹੀਂ ਸੀ ਸਗੋਂ ਵਲ ਪਾ ਪਾ ਕੇ ਜਾਣਾ ਪੈਂਦਾ ਸੀ, ਲਗ ਭਗ ਦੋ ਕੋਹ ਜਾਣ ਦੇ ਪਿਛੋਂ ਫੇਰ ਇੱਕ ਕਮਰਾ ਆ ਗਿਆ, ਇਸ ਕਮਰੇ ਵਿੱਚ ਭੀ ਆਮੋ ਸਾਹਮਣੇ ਦੋਹੀਂ ਪਾਸੀਂ ਸੁਰੰਗ ਦਾ ਰਸਤਾ ਸੀ। ਇਸ ਕਮਰੇ ਵਿੱਚ ਚਾਂਦੀ ਸੋਨਾ ਜਾਂ ਜਵਾਹਰਾਤ ਕੁਛ ਨਹੀਂ ਸੀ, ਹਾਂ ਕੰਧਾਂ ਨਾਲ ਵਡੀਆਂ ਵਡੀਆਂ ਮੂਰਤਾਂ ਲਟਕ ਰਹੀਆਂ ਸਨ ਜੋ ਮੋਮੀ ਕਪੜੇ ਤੇ ਲਿਖੀਆਂ ਹੋਈਆਂ ਸਨ ਜਿਸ ਤੇ ਸਰਦੀ ਗਰਮੀ ਦਾ ਕੁਛ ਅਸਰ ਨਹੀਂ ਹੁੰਦਾ ਸੀ। ਇਨ੍ਹਾਂ ਮੂਰਤਾਂ ਵਿੱਚ ਰੋਹ-ਤਾਸਗੜ੍ਹ ਤੇ ਚੁਨਾਰ ਦੀਆਂ ਬਹੁਤੀਆਂ ਮੂਰਤਾਂ ਸਨ ਅਰ ਹੋਰ ਕਈ ਪ੍ਰਕਾਰ ਦੇ ਨਕਸ਼ੇ ਲਟਕ ਰਹੇ ਸਨ ਜਿਨ੍ਹਾਂ ਨੂੰ ਦੋਵੇਂ ਕੁਮਾਰ ਬੜੇ ਧਿਆਨ ਨਾਲ ਵੇਖਦੇ ਰਹੇ। ਉਪ੍ਰੰਤ ਇੰਦ੍ਰਜੀਤ ਸਿੰਘ ਨੇ ਆਨੰਦ ਸਿੰਘ ਨੂੰ ਕਿਹਾ ਮਲੂਮ ਹੁੰਦਾ ਹੈ ਕਿ "ਬ੍ਰਹਮ ਮੰਡਲ" ਏਹੋ ਹੈ ਅਰ ਏਥੇ ਸਾਨੂੰ ਕਈ ਵਾਰੀ ਆਉਣਾ ਪਵੇਗਾ ਅਰ ਚੁਨਾਰ ਗੜ੍ਹ ਦੇ ਤਲਿਸਮ ਦੀ ਕੁੰਜੀ ਭੀ ਸਾਨੂੰ ਏਥੋਂ ਹੀ ਮਿਲੇਗੀ।

ਆਨੰਦ—ਜੀ ਹਾਂ ਇਸ ਦੇ ਬ੍ਰਹਮ ਮੰਡਲ ਹੋਣ ਵਿੱਚ ਕੁਛ ਸੰਦੇਹ ਨਹੀਂ ਹੈ।

ਇੰਦ੍ਰਜੀਤ—ਫੇਰ ਹੁਣ ਤੁਹਾਡੀ ਕੀ ਮਰਜੀ ਹੈ? ਏਥੇ ਕੁਛ ਕਾਰਵਾਈ ਕੀਤੀ ਜਾਵੇ ਕਿ ਨਹੀਂ, ਕਿਉਂਕਿ ਇਸ ਕੰਮ ਨੂੰ ਤਾਂ ਅਸੀਂ ਆਪਣੀ ਇੱਛਾ ਅਨੁਸਾਰ ਕਰ ਸਕਦੇ ਹਾਂ।

ਅਨੰਦ-ਮੇਰੀ ਸਮਝ ਵਿੱਚ ਤਾਂ ਹੁਣ ਕੋਈ ਕੰਮ ਨਹੀਂ ਕਰਨਾ ਚਾਹੀਦਾ (ਕੈਦੀਆਂ ਵੱਲ ਸੈਨਤ ਕਰਕੇ) ਕਿਉਂਕਿ ਇਨ੍ਹਾਂ ਨੂੰ ਔਖਜਾਈ ਹੋਵੇਗੀ, ਪਹਿਲੇ ਇਨ੍ਹਾਂ ਨੂੰ ਬਾਹਰ ਕੱਢ ਦੇਣਾ ਚਾਹੀਏ, ਫੇਰ ਅਸੀਂ ਏਥੇ ਆਕੇ ਜੋ ਕਰਨਾ ਹੋਵੇਗਾ ਕਰਾਂਗੇ।

ਇੰਦ੍ਰਜੀਤ-ਮੈਂ ਭੀ ਏਹੋ ਉਚਿੱਤ ਸਮਝਦਾ ਹਾਂ; ਨਾਲੇ ਸਾਨੂੰ ਏਥੇ ਕਈ ਵਾਰੀ ਆਉਣਾ ਪਵੇਗਾ ਤੇ ਜੇ ਹੁਣ ਏਥੇ ਠਹਿਰਕੇ ਕੋਈ ਕੰਮ ਕਰਦੇ ਹਾਂ ਤਾਂ ਬਹੁਤ ਚਿਰ ਹੋ ਜਾਵੇਗਾ ਤੇ ਇਹ ਭੀ ਦੁਖੀ ਹੋਣਗੇ।

ਇਹ ਕਹਿਕ ਇੰਦ੍ਰਜੀਤ ਸਿੰਘ ਅੱਗੇ ਨੂੰ ਤੁਰ ਪਿਆ ਅਰ ਸਭਨਾਂ ਨੂੰ ਨਾਲ ਲੈਕੇ ਸੁਰੰਗ ਵਿੱਚ ਵੜ ਗਿਆ, ਹੁਣ ਤਾਂ ਕੈਦੀਆਂ ਨੂੰ ਤੇ ਕੁਮਾਰਾਂ ਨੂੰ ਬਹੁਤ ਤੁਰਨਾ ਪਿਆ, ਨਾਲ ਹੀ ਭੁੱਖ ਤ੍ਰੇਹ ਨਾਲ ਵਿਆਕੁਲ ਹੋ ਗਏ, ਕਈ ਕੋਹ ਦਾ ਪੈਂਡਾ ਕਰਕੇ ਜਦ ਇਹ ਸੁਰੰਗ ਦੇ ਬਾਹਰ ਨਿਕਲੇ ਤਾਂ ਪਹੁ ਫੁੱਟ ਚੁਕੀ ਸੀ ਤੇ ਸਵੇਰ ਦਾ ਚਾਨਣਾ ਪਸਰਿਆ ਹੋਯਾ ਸੀ, ਇਸ ਲਈ ਦੋਹਾਂ ਕੁਮਾਰਾਂ ਨੇ ਅਨੁਮਾਨ ਕੀਤਾ ਕਿ ਅਸੀ ਲਗ ਭਗ ਚੌਦਾਂ ਪੰਦਰਾਂ ਘੰਟੇ ਤੁਰਦੇ ਰਹੇ ਹਾਂ ਅਰ ਜਮਾਨੀਆਂ ਬਹੁਤ ਦੂਰ ਛੱਡ ਆਏਹਾਂ ਸਹੀਂਗੇ. ਬਾਹਰ ਨਿਕਲਕੇ ਜਿੱਥੇ ਇਨ੍ਹਾਂ ਨ ਪੈਰ ਰੱਖਿਆ ਓਹ ਇਕ ਬੜੀ ਹੀ ਮਨੋਹਰ ਘਾਟੀ ਸੀ, ਚੌਹੀਂ ਪਾਸੀਂ ਹਰੀਆਂ ਹਰੀਆਂ ਛੋਟੀਆਂ ੨ ਪਹਾੜੀਆਂ ਤੇ ਵਿਚਕਾਰ ਇਕ ਛੋਟਾ ਜਹਾ ਹਰਿਆਵਲ ਦਾ ਭਰਿਆ ਹੋਯਾ ਮੈਦਾਨ ਤੇ ਵਿਚਕਾਰ ਇਕ ਬਾਰਾਂਦਰੀ ਸੀ, ਇਸ ਥਾਂ ਨੂੰ ਦੋਹਾਂ ਕੁਮਾਰਾਂ ਨੇ ਬਹੁਤ ਪਸੰਦ ਕੀਤਾ। ਇੰਦ੍ਰਜੀਤ ਸਿੰਘ ਨੇ ਕੈਦੀਆਂ ਵੱਲ ਵੇਖਕੇ ਕਿਹਾ

ਹੁਣ ਤੁਸੀਂ ਲੋਕ ਆਪਣੇ ਆਪ ਨੂੰ ਸੁਤੰਤ੍ਰ ਤੇ ਤਲਿਸਮੀ ਕੈਦਖਾਨੇ ਤੋਂ ਬਾਹਰ ਸਮਝੋ, ਮੈਂ ਹੁਣ ਤੁਹਾਨੂੰ ਇਸਤੋਂ ਬਾਹਰ ਪੁਚਾ ਦੇਵਾਂਗਾ, ਫੇਰ ਜਿੱਥੇ ਤੁਹਾਡੀ ਮਰਜੀ ਹੋਵੇ ਚਲੇ ਜਾਣਾ।

ਇਸ ਦੇ ਉੱਤਰ ਵਿੱਚ ਉਨ੍ਹਾਂ ਕੈਦੀਆਂ ਵਿੱਚੋਂ ਇਕ ਨੇ ਹੱਥ ਜੋੜਕੇ ਕਿਹਾ ਹੁਣ ਅਸੀਂ ਆਪ ਦੇ ਚਰਨਾਂ ਤੋਂ ਨਹੀਂ ਵਿਛੁੜ ਸਕਦੇ, ਭਾਵੇਂ ਆਪਣੇ ਵੈਰੀਆਂ ਤੋਂ ਬਦਲਾ ਲੈਣ ਲਈ ਸਾਡੇ ਮਨ ਵਿਆਕੁਲ ਹੋ ਰਹੇ ਹਨ ਪ੍ਰੰਤੂ ਇਹ ਕੰਮ ਭੀ ਆਪ ਦੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ, ਸੋ ਹੁਣ ਤਾਂ ਅਸੀਂ ਆਪ ਦੇ ਨਾਲ ਹੀ ਰਾਜਾ ਬੀਰੇਂਦ੍ਰ ਸਿੰਘ ਜੀ ਦੇ ਦਰਬਾਰ ਵਿੱਚ ਜਾਣ ਦੀ ਆਸ਼ਾ ਰੱਖਦੇ ਹਾਂ।

ਦੋਹਾਂ ਕੁਮਾਰਾਂ ਨੇ ਉਨ੍ਹਾਂ ਦੀ ਇਹ ਗੱਲ ਮੰਨ ਲਈ, ਇਸਦੇ ਉਪ੍ਰੰਤ ਜੋ ਕੁਝ ਕਾਰਵਾਈ ਉਨ੍ਹਾਂ ਨੇ ਕੀਤੀ ਸੋ ਮੈਂ ਕੱਲ ਦੱਸਾਂਗਾ। ਇਹ ਕਹਿਕੇ ਨਕਾਬਪੋਸ਼ ਚੁਪ ਹੋ ਗਿਆ ਅਰ ਘਰ ਜਾਣ ਦੀ ਇੱਛਾ ਨਾਲ ਮਹਾਰਾਜ ਵਲ ਵੇਖਣ ਲੱਗ ਪਿਆ। ਭਾਵੇਂ ਮਹਾਰਾਜ ਦੋਹਾਂ ਕੁਮਾਰਾਂ ਦਾ ਹੋਰ ਹਾਲ ਸੁਣਨਾ ਚਾਹੁੰਦੇ ਸਨ ਪ੍ਰੰਤੂ ਇਸ ਵੇਲੇ ਨਕਾਬਪੋਸ਼ਾਂ ਨੂੰ ਛੁੱਟੀ ਦੇ ਦੇਣੀ ਹੀ ਉੱਚਿਤ ਸਮਝ ਕੇ ਜਾਣ ਦੀ ਆਗਿਆ ਦੇਕੇ ਦਰਬਾਰ ਸਮਾਪਤ [illegible]।

———::———

## ਦਸਵਾਂ ਕਾਂਡ

ਹੁਣ ਵੇਖਣਾ ਚਾਹੀਦਾ ਹੈ ਕਿ ਦੇਵੀ ਸਿੰਘ ਦਾ ਸਾਥ ਛੱਡਕੇ [illegible] ਨੇ ਕੀ ਕੀਤਾ? ਕੁਝ ਨਾਥ ਵਾਸਤਵ

ਵਿੱਚ ਇਕ ਕਹਿੱਤ੍ਰ ਏਯਾਰ ਹੈ ਅਰ ਉਹ ਆਪਣੇ ਕੰਮ ਵਿੱਚ ਪੂਰਾ ਹੋਸ਼ਯਾਰ ਹੈ, ਉਹ ਜਿਸ ਕੰਮ ਦੇ ਪਿੱਛੇ ਪੈਂਦਾ ਹੈ ਉਸਨੂੰ ਕੁਛ ਨ ਕੁਛ ਠੀਕ ਕਰ ਹੀ ਲੈਂਦਾ ਹੈ, ਇਸੇ ਤਰਾਂ ਉਹ ਨਿਡਰ ਭੀ ਪੂਰਾ ਹੈ, ਭਾਵੇਂ ਅੱਜ ਕੱਲ ਉਸਨੂੰ ਇਹੋ ਧੁਨ ਲਗੀ ਹੋਈ ਹੈ ਕਿ ਮੇਰੇ ਦੋ ਤਿੰਨ ਪੁਰਾਣੇ ਦੋਸ਼ ਜਿਨ੍ਹਾਂ ਕਰਕੇ ਮੇਰੀ ਏਯਾਰੀ ਕਲੰਕਤ ਹੋਈ ੨ ਹੈ ਲੁਕੇ ਰਹਿਣ ਅਰ ਮੈਂ ਕਿਸੇ ਨ ਕਿਸੇ ਤਰਾਂ ਰਾਜਾ ਬੀਰੇਂਦ੍ਰ ਸਿੰਘ ਦਾ ਏਯਾਰ ਬਣ ਜਾਵਾਂ, ਪਰ ਫੇਰ ਭੀ ਏਯਾਰੀ ਕਰਨ ਵੇਲੇ ਉਹ ਆਪਣੀ ਜਾਨ ਤੱਕ ਦੀ ਪ੍ਰਵਾਹ ਨਹੀਂ ਕਰਦਾ। ਇਸ ਸਮੇਂ ਭੀ ਉਸਨੇ ਨਕਾਬ ਪੋਸ਼ ਦਾ ਪਿੱਛਾ ਕਰਕੇ ਜੋ ਕੁਛ ਕੀਤਾ ਉਸ ਵੱਲੋਂ ਇਹੋ ਕਹਿਆ ਜਾ ਸਕਦਾ ਹੈ ਕਿ ਉਸਨੇ ਆਪਣੀਜਾਨਤਲੀਤ ਰੱਖਕੇ ਇਹ ਕੰਮ ਕੀਤਾ ਹੈ ਜਿਸਦਾ ਹਾਲ ਅਸੀਂ ਏਥੇ ਲਿਖਦੇ ਹਾਂ।

ਸੰਧਯਾ ਹੋਣ ਵਿੱਚ ਅਜੇ ਘੰਟਾ ਭਰ ਬਾਕੀ ਹੈ, ਉਸ ਖੋਹ ਦੇ ਮੂੰਹ ਅਗੇ (ਜਿਸ ਵਿੱਚ ਨਕਾਬ ਪੋਸ਼ਾਂ ਦਾ ਘਰ ਸੀ ਜਾਂ ਜਿਸ ਵਿਚ ਭੂਤ ਨਾਥ ਤੇ ਦੇਵੀ ਸਿੰਘ ਗਏ ਸਨ) ਦੋ ਨਕਾਬ ਪੋਸ਼ ਢਾਲ ਤਲਵਾਰ ਲਾਈ ਹੱਥ ਵਿੱਚ ਹੱਥ ਪਾਕੇ ਟਹਿਲ ਰਹੇ ਹਨ, ਇਨ੍ਹਾਂ ਦੋਹਾਂ ਨਕਾਬ ਪੋਸ਼ਾਂ ਦੀ ਪੋਸ਼ਾਕ ਤੇ ਨਕਾਬ ਸਾਧਾਰਨ ਹੈ ਅਰ ਹੱਥਾਂ ਪੈਰਾਂ ਵੱਲੋਂ ਭੀ ਪਤਲੇ ਤੇ ਨਿਰਬਲ ਜਾਪਦੇ ਹਨ, ਇਹ ਪਤਾ ਨਹੀਂ ਜੋ ਇਹ ਕਿਤਨੇ ਚਿਰ ਤੋਂ ਅਰ ਕਿਸ ਸੋਚ ਵਿੱਚ ਇਹ ਏਥੇ ਫਿਰ ਰਹੇ ਹਨ ਅਰ ਆਪਸ ਵਿੱਚ ਕੀ ਗੱਲਾਂ ਕਰ ਰਹੇ ਹਨ ਪ੍ਰੰਤੂ ਇਹ ਜ਼ਰੂਰ ਪਤਾ ਲੱਗਦਾ ਹੈ ਕਿ ਇਹ ਕਿਸੇ ਨੂੰ ਉਡੀਕ ਰਹੇ ਹਨ। ਅਜਿਹੇ ਸਮੇਂ

ਇੱਕ ਆਦਮੀ ਇਨ੍ਹਾਂ ਦੋਹਾਂ ਦੇ ਪਾਸ ਆਕੇ ਖਲੋ ਗਿਆ ਜੋ ਸੂਰਤ ਤੋਂ ਉੱਕਾ ਹੀ ਉਜੱਡ ਤੇ ਪੇਂਡੂ ਮਲੂਮ ਹੁੰਦਾ ਸੀ, ਹੱਥਾਂ ਪੈਰਾਂ ਤੇ ਮੂੰਹ ਤੇ ਧੂੜ ਪਈ ਹੋਈ ਹੋਣ ਕਰਕੇ ਇਹ ਜਾਪਦਾ ਸੀ ਕਿ ਇਹ ਕਿਤੋਂ ਦੂਰੋਂ ਆ ਰਿਹਾ ਹੈ।

ਦੋਹਾਂ ਨਕਾਬ ਪੋਸ਼ਾਂ ਨੇ ਉਸਦੀ ਸੂਰਤ ਬੜੇ ਧਜਾਨ ਨਾਲ ਵੇਖਕੇ ਕਿਹਾ ਤੂੰ ਕੌਣ ਹੈਂ ਅਰ ਕੀ ਚਾਹੁੰਦਾ ਹੈਂ ?

ਉਸ ਪੇਂਡੂ ਨੇ ਇਸ ਗੱਲ ਦਾ ਕੁਛ ਉੱਤਰ ਨਾ ਦਿੱਤਾ ਅਰ ਸੈਨਤ ਨਾਲ ਦੱਸਿਆ ਕਿ ਏਥੋਂ ਥੋੜੀ ਦੂਰ ਤੇ ਕੋਈ ਆਦਮੀ ਕਿਸੇ ਨੂੰ ਮਾਰ ਰਿਹਾ ਹੈ। ਇੱਕ ਨਕਾਬ ਪੋਸ਼ ਨੇ ਫੇਰ ਉਸ ਨੂੰ ਕਿਹਾ:-ਕੀ ਤੂੰ ਗੰਗਾ ਹੈਂ ? ਇਸਦਾ ਭੀ ਉਸਨੇ ਕੁਛ ਉੱਤਰ ਨਾ ਦਿੱਤਾ ਅਰ ਫੇਰ ਹੱਥ ਦੀ ਸੈਨਤ ਨਾਲ ਸਮਝਾਕੇ ਆਪਣੇ ਨਾਲ ਅਉਣ ਲਈ ਕਿਹਾ।

ਦੋਹਾਂ ਨਕਾਬ ਪੋਸ਼ਾਂ ਨੂੰ ਨਿਸਚਾ ਹੋਗਿਆ ਕਿ ਇਹ ਗੁੰਗਾ ਬੋਲਾ ਹੈ ਤੇ ਨਾਲ ਹੀ ਮੂਰਖ ਭੀ ਹੈ, ਸੋ ਇੱਕ ਨਕਾਬ ਪੋਸ਼ ਨੇ ਦੂਸਰੇ ਨੂੰ ਕਿਹਾ-"ਇਸਦੇ ਨਾਲ ਜਾਕੇ ਵੇਖਣਾ ਚਾਹੀਦਾ ਹੈ ਜੋ ਕੀ ਕਹਿੰਦਾ ਹੈ ?"

ਦੋਵੇਂ ਨਕਾਬ ਪੋਸ਼ ਉਸਦੇ ਨਾਲ ਤੁਰਨ ਨੂੰ ਤਿਆਰ ਹੋ ਪਏ ਅਰ ਓਹ ਭੀ ਇਹ ਸੈਨਤ ਕਰਕੇ ਕਿ ਤੁਹਾਨੂੰ ਦੂਰ ਜਾਣਾ ਪਵੇਗਾ, ਓਹਨਾਂ ਨੂੰ ਨਾਲ ਲੈਕੇ ਪੂਰਬ ਵੱਲ ਤੁਰ ਪਿਆ।

ਥੋੜੀ ਹੀ ਦੂਰ ਜਾਣਤੇ ਉਸ ਗੁੰਗੇ ਪੇਂਡੂ ਨੇ ਉਨ੍ਹਾਂ ਨਕਾਬ ਪੋਸ਼ਾਂ ਨੂੰ ਧਰਤੀ ਤੇ ਡਿੱਗੇ ਹੋਏ ਕੁਛ ਰੁਪਏ ਤੇ ਦੋ ਤਿੰਨ ਜਨਾਨੇ ਗਹਿਣੇ ਦਿਖਾਏ, ਜਿਨ੍ਹਾਂ ਨੂੰ ਵੇਖਕੇ ਓਹ ਹੈਰਾਨ ਹੋਗਏ ਅਰ ਉਨ੍ਹਾਂ ਨੇ ਉਸ ਗੁੰਗੇ ਨੂੰ ਓਹ ਗਹਿਣੇ

ਤੇ ਰੁਪਏ ਚੁੱਕਣ ਲਈ ਕਿਹਾ, ਪ੍ਰੰਤੂ ਉਸ ਪੇਂਡੂ ਨੇ ਅਜੇਹਾ ਕਰਨ ਤੋਂ ਸਿਰ ਫੇਰ ਅੱਗੇ ਤੁਰਨ ਲਈ ਕਿਹਾ।

ਦੋਵੇਂ ਨਕਾਬ ਪੋਸ਼ ਭੀ ਉਸ ਪੇਂਡੂ ਦੇ ਪਿਛੇ ੨ ਤੁਰ ਪਏ, ਕੁਛ ਹੀ ਦੂਰ ਜਾਣ ਤੇ ਫੇਰ ਇਕ ਦੋ ਗਹਿਣੇ ਤੇ ਇੱਕ ਵੱਢਿਆ ਹੋਯਾ ਹੱਥ ਧਰਤੀ ਤੇ ਪਿਆ ਹੋਯਾ ਨਜ਼ਰ ਆਯਾ, ਇਹ ਦੇਖਕੇ ਇਕ ਨਕਾਬ ਪੋਸ਼ ਨੇ ਕਿਹਾ— "ਇਹ ਕੀ ਗੱਲ ਹੈ ? ਸਾਡੇ ਪਾਸ ਹੀ ਕਿਤੇ ਖੂਨ ਖਰਾਬਾ ਹੋਯਾ ਜਾਪਦਾ ਹੈ !"

ਦੂਸਰਾ—ਗੱਲ ਤਾਂ ਏਹੋ ਮਲੂਮ ਹੁੰਦੀ ਹੈ।

ਪੈਹਲਾ—ਇਹ ਹੱਥ ਕਿਸੇ ਇਸਤ੍ਰੀ ਦਾ ਜਾਪਦਾ ਹੈ, ਸ਼ਾਇਦ ਗਹਿਣੇ ਭੀ ਉਸੇ ਦੇ ਹੋਣ।

ਦੂਸਰਾ—ਜ਼ਰੂਰ ਇਹ ਗਹਿਣੇ ਉਸੇ ਦੇ ਹੋਣਗੇ, ਇਸ ਗੱਲ ਦਾ ਪਤਾ ਕੱਢਕੇ ਆਪਣੇ ਸ੍ਰਦਾਰ ਨੂੰ ਖਬਰ ਦੇਣੀ ਚਾਹੀਦੀ ਹੈ। ਅਜੇ ਇਹ ਗੱਲਾਂ ਕਰ ਹੀ ਰਹੇ ਸਨ ਕਿ ਇਨ੍ਹਾਂ ਦੇ ਕੰਨਾਂ ਵਿੱਚ ਕਿਸੇ ਇਸਤ੍ਰੀ ਦੇ ਰੋਣ ਦੀ ਅਵਾਜ਼ ਆਈ ਜਿਸ ਨਾਲ ਹੈਰਾਨ ਹੋਕੇ ਦੋਵੇਂ ਨਕਾਬ ਪੋਸ਼ ਅੱਗੇ ਨੂੰ ਤੁਰ ਪਏ।

ਏਸੇ ਤਰਾਂ ਇਹ ਆਪਣ ਮਕਾਨ ਤੋਂ ਦੂਰ ਨਿਕਲ ਗਏ, ਛੇਕੜ ਇਨ੍ਹਾਂ ਇਕ ਇਸਤ੍ਰੀ ਨੂੰ ਜ਼ੋਰ ੨ ਦੀ ਰੋਂਦੇ ਵੇਖਿਆ, ਉਹ ਇਸਤ੍ਰੀ ਕੋਈ ਸਾਧਾਰਨ ਨਹੀਂ ਸੀ ਸਗੋਂ ਕਿਸੇ ਅਮੀਰ ਘਰ ਦੀ ਜਾਪਦੀ ਸੀ, ਇਸ ਇਸਤ੍ਰੀ ਨੇ ਖੁਸ਼ਬੂ ਵਾਲੇ ਫੁੱਲਾਂ ਦੇ ਗਹਿਣੇ ਪਾਏ ਹੋਏ ਸਨ ਅਰ ਦੋਵੇਂ ਹੱਥ ਸਿਰ ਤੇ ਮਾਰ ੨ ਕੇ ਰੋ ਰਹੀ ਸੀ ਤੇ ਉਸਦੇ ਸਾਹਮਣੇ ਇਕ ਹੋਰ ਇਸਤ੍ਰੀ ਦੀ ਲੋਥ ਪਈ ਹੋਈ ਸੀ ਤੇ ਉਸਦੇ ਸਰੀਰ ਤੇ ਭੀ ਫੁੱਲਾਂ ਦੇ ਗਹਿਣੇ ਪਏ ਹੋਏ ਸਨ,

ਉਸ ਲੋਥ ਦੇ ਸਰੀਰ ਵਿਚੋਂ ਲਹੂ ਵਗ ਰਿਹਾ ਸੀ ਤੇ ਉਸ ਦੀ ਇੱਕ ਵੀਣੀ ਭੀ ਵੱਢੀ ਹੋਈ ਸੀ।

ਕੁਛ ਚਿਰ ਤੱਕ ਅਚੰਭਿਤ ਹੋਕੇ ਵੇਖਣ ਦੇ ਪਿਛੋਂ ਇੱਕ ਨਕਾਬ ਪੋਸ਼ ਨੇ ਉਸ ਇਸਤ੍ਰੀ ਨੂੰ ਪੁਛਿਆ "ਇਸਨੂੰ ਕਿਸ ਨੇ ਮਾਰਿਆ ਹੈ ਅਰ ਇਹ ਤੇਰੀ ਕੀ ਲੱਗਦੀ ਹੈ?"

ਇਸਦੇ ਉੱਤਰ ਵਿੱਚ ਉਸ ਇਸਤ੍ਰੀ ਨੇ ਆਪਣੇ ਅੱਥਰੂ ਪੂੰਝਕੇ ਕਿਹਾ-"ਮੈਂ ਕੀ ਦੱਸਾਂ ਕਿ ਕਿਸਨੇ ਏਸ ਨੂੰ ਮਾਰਿਆ ਹੈ, ਤੁਸਾਂ ਜਾਂ ਤੁਹਾਡੇ ਸਾਥੀ ਨੇ ਮਾਰਿਆ ਹੈ, ਹੁਣ ਮੈਨੂੰ ਭੀ ਮਾਰਕੇ ਮੁਕਾਓ।"

ਇੱਕ ਨਕਾਬ ਪੋਸ਼-(ਹੈਰਾਨੀ ਤੇ ਕੁਛ ਕ੍ਰੋਧ ਨਾਲ) ਕੀ ਅਸੀਂ ਅਜੇਹੇ ਨਾਮਰਦ ਤੇ ਪਤਿਤ ਹਾਂ ਜੋ ਇਸਤ੍ਰੀਆਂ ਦੇ ਲਹੂ ਨਾਲ ਆਪਣੇ ਹੱਥ ਰੰਗਾਂ ਗੇ?

ਇਸਤ੍ਰੀ-ਮੈਂ ਤਾਂ ਅਜੇਹਾ ਹੀ ਸੋਚਦੀ ਹਾਂ ਪਰ ਜਦ ਮੇਰੇ ਤੇ ਆਪ ਬੀਤ ਚੁਕੀ ਤੇ ਬੀਤ ਰਹੀ ਹੈ ਤਾਂ ਹੋਰ ਕੀ ਕਹਾਂ? ਸ਼ਾਇਦ ਆਪ ਨਾ ਹੋਵੋ, ਪਰ ਆਪ ਦੀ ਹੀ ਤਰਾਂ ਪੜਦੇ ਵਿੱਚ ਮੂੰਹ ਲੁਕਾਉਣ ਵਾਲੇ ਨੇ ਇਸ ਨੂੰ ਮਾਰਿਆ ਹੈ, ਭਾਵੇਂ ਓਹ ਮਰਦ ਹੋਵੇ ਜਾਂ ਇਸਤ੍ਰੀ, ਪਰ ਯਾਦ ਰਖੋ! ਮੈਂ ਭੀ ਬਦਲਾ ਲੈਕੇ ਛੱਡਾਂਗੀ ਜਾਂ ਆਪਣੀ ਜਾਨ ਭੀ ਇਸਦੇ ਨਾਲ ਹੀ ਦੇਵਾਂ ਗੀ।

ਨਕਾਬ ਪੋਸ਼-ਪਰ ਤੂੰ ਇਹ ਕਿਸ ਨੂੰ ਕਹਿ ਰਹੀ ਹੈਂ ਅਰ ਤੈਨੂੰ ਕਿਸ ਤਰਾਂ ਨਿਸਚਾ ਹੋਗਿਆ ਹੈ ਕਿ ਇਸ ਨੂੰ ਸਾਡੇ ਸਾਥੀਆਂ ਨੇ ਮਾਰਿਆ ਹੈ?

ਇਸਤ੍ਰੀ-ਮੈਂ ਤੁਹਾਨੂੰ ਹੀ ਕਹਿ ਰਹੀ ਹਾਂ ਅਰ ਮੈਨੂੰ ਨਿਸਚਾ ਹੈ ਕਿ ਇਸ ਨੂੰ ਤੁਹਾਡੇ ਸਾਥੀਆਂ ਨੇ ਹੀ ਮਾਰਿਆ ਹੈ।

ਨਕਾਬ ਪੋਸ਼-(ਕ੍ਰੋਧ ਨਾਲ) ਕੀ ਕਰਾਂ ਤੂੰ ਇਸਤ੍ਰੀ ਹੈਂ ਤੇਰੇ ਤੇ ਹੱਥ ਨਹੀਂ ਚੁੱਕ ਸਕਦਾ, ਜੇ ਕੋਈ ਆਦਮੀ ਕਹਿੰਦਾ ਤਾਂ ਉਸਨੂੰ ਇਹ ਰੋਕਣਾ ਸੁਵਾਦ ਚਖਾ ਦੇਂਦਾ।

ਇਸਤ੍ਰੀ-ਸ਼ਾਇਦ ਮੈਨੂੰ ਭੁਲੇਖਾ ਲੱਗਾ ਹੋਵੇ ਪਰ ਜਿਸਨੇ ਇਸ ਨੂੰ ਮਾਰਿਆ ਹੈ ਓਹ ਤੁਹਾਡੇ ਹੀ ਵਰਗਾ ਸੀ।

ਨਕਾਬ ਪੋਸ਼-ਤੂੰ ਇਸਦਾ ਤੇ ਆਪਣਾ ਕੁਛ ਹਾਲ ਤਾਂ ਦੱਸ, ਜੋ ਕਛ ਪਤਾ ਲੱਗ ਸਕੇ।

ਇਸਤ੍ਰੀ-ਮੈਂ ਇਸ ਥਾਂ ਕੁਛ ਨਹੀਂ ਕਹਿ ਸਕਦੀ, ਜੇ ਤੁਸੀਂ ਓਹਨਾਂ ਵਿਚੋਂ ਨਹੀਂ ਹੋ ਜਿਨ੍ਹਾਂ ਨੇ ਸਾਨੂੰ ਦੁਖੀ ਕੀਤਾ ਹੈ ਅਰ ਵਾਸਤਵ ਵਿੱਚ ਮਰਦ ਹੋ ਤਾਂ ਮੈਨੂੰ ਆਪਣੇ ਸ੍ਰਦਾਰ ਪਾਸ ਲੈ ਚੱਲੋ, ਉਸੇ ਥਾਂ ਮੈਂ ਸਭ ਹਾਲ ਸੁਣਾਵਾਂ ਗੀ।

ਨਕਾਬ ਪੋਸ਼-ਸਾਡੇ ਸ੍ਰਦਾਰ ਪਾਸ ਤੂੰ ਨਹੀਂ ਜਾ ਸਕਦੀ।

ਇਸਤ੍ਰੀ-ਤਾਂ ਬੱਸ ਮੈਨੂੰ ਨਿਸਚਾ ਹੋਗਿਆ ਹੈ ਕਿ ਜੋ ਕੁਛ ਕੀਤਾ ਹੈ ਤੁਸਾਂ ਲੋਕਾਂ ਨੇ ਹੀ ਕੀਤਾ ਹੈ। ਇਸੇ ਤਰਾਂ ਬਹੁਤ ਚਿਰ ਤੱਕ ਗੱਲਾਂ ਹੁੰਦੀਆਂ ਰਹੀਆਂ, ਭਾਵੇਂ ਓਹ ਨਕਾਬ ਪੋਸ਼ ਉਸ ਇਸਤ੍ਰੀ ਨੂੰ ਆਪਣੇ ਸ੍ਰਦਾਰ ਪਾਸ ਲੈ ਜਾਣਾ ਤਾਂ ਆਪਣਾ ਪਤਾ ਨਹੀਂ ਦੇਣਾ ਚਾਹੁੰਦੇ ਸਨ ਪਰ ਉਸ ਇਸਤ੍ਰੀ ਨੇ ਅਜੇਹੀਆਂ ਸਾੜਵੀਆਂ ਗੱਲਾਂ ਆਖੀਆਂ ਕਿ ਓਹ ਦੋਵੇਂ ਜੋਸ਼ ਵਿਚ ਆ ਗਏ ਅਰ ਉਸ ਨੂੰ ਤੇ ਲੋਥ ਨੂੰ ਚੁੱਕਕੇ ਆਪਣੀ ਖੋਹ ਤੱਕ ਲੈ ਜਾਣ ਲਈ ਤਿਆਰ ਹੋ ਗਏ ਅਰ ਲੋਥ ਚੁੱਕ ਕੇ ਲੈ ਜਾਣ ਵਿੱਚ ਸਹਾਇਤਾ ਕਰਨ ਲਈ ਉਸ ਪੌਡੂ ਗੁੰਗੇ ਨੂੰ ਸੈਨਤ ਕੀਤੀ, ਪਰ ਉਸਨੇ ਅਜੇਹਾ ਕਰਨ ਤੋਂ ਸਿਰ ਫੇਰਿਆ।

ਜਦ ਦੋਹਾਂ ਨਕਾਬ ਪੋਸ਼ਾਂ ਨੇ ਘੂਰਕ ਕੇ ਆਖਿਆ ਤਾਂ ਓਹ ਨੱਠ ਗਿਆ ਤੇ ਕੁਛ ਦੂਰ ਜਾ ਕੇ ਖਲੋ ਗਿਆ।

ਫੇਰ ਉਸ ਨੂੰ ਕੁਛ ਕਹਿਣਾ ਉਚਿਤ ਨਾ ਸਮਝ ਕੇ ਜੋਸ਼ ਵਿਚ ਆ ਕੇ ਦੋਹਾਂ ਨਕਾਬਪੋਸ਼ਾਂ ਨੇ ਆਪ ਹੀ ਚੁੱਕਣ ਦੀ ਤਿਆਰੀ ਕਰ ਲਈ ਕਿਉਂਕਿ ਓਹਨਾਂ ਨੂੰ ਨਿਸ਼ਚਾ ਸੀ ਕਿ ਇਸ ਇਸਤ੍ਰੀ ਪਾਸੋਂ ਕੋਈ ਅਨੋਖੀ ਗੱਲ ਮਲੂਮ ਹੋਵੇਗੀ। ਅਸੀਂ ਪਿਛੇ ਦੱਸ ਆਏ ਹਾਂ ਕਿ ਓਹ ਇਸਤ੍ਰੀ ਫੁਲਾਂ ਦੇ ਗਾਹਣਿਆਂ ਨਾਲ ਭਰੀ ਹੋਈ ਸੀ ਅਰ ਹੁਣ ਇਹ ਦੱਸ ਦੇਂਦੇ ਹਾਂ ਕਿ ਉਨ੍ਹਾਂ ਫੁਲਾਂ ਵਿਚ ਬਿਹੋਸ਼ੀ ਦੀ ਦਵਾਈ ਛਿੜਕੀ ਹੋਈ ਸੀ ਜਿਸਦਾ ਕੁਛ ਪਤਾ ਨਹੀਂ ਲੱਗਦਾ ਸੀ, ਪ੍ਰੰਤੂ ਫੁਲਾਂ ਦੀ ਸੁਗੰਧੀ ਦੇ ਨਾਲ ਹੌਲੀ੨ ਆਪਣਾ ਗੁਣ ਪਸਾਰ ਰਹੀ ਸੀ, ਭਾਵੇਂ ਇਸਦਾ ਕੁਛ ਅਸਰ ਨਕਾਬ ਪੋਸ਼ਾਂ ਤੇ ਹੋ ਚੁਕਾ ਸੀ ਪਰ ਦੋਹਾਂ ਨਕਾਬ ਪੋਸ਼ਾਂ ਨੂੰ ਇਸਦਾ ਕੁਛ ਧਿਆਨ ਭੀ ਨਹੀਂ ਸੀ।

ਜਦ ਦੋਹਾਂ ਨੇ ਉਸ ਲੋਥ ਨੂੰ ਚੁੱਕ ਲਿਆ ਅਰ ਫੁਲਾਂ ਦੀ ਤੇਜ਼ ਖੁਸ਼ਬੂ ਦਿਮਾਗ਼ ਵਿਚ ਚੜ੍ਹ ਗਈ ਤਦ ਉਨ੍ਹਾਂ ਨੂੰ ਪਤਾ ਲੱਗਾ ਕਿ ਸਾਡੇ ਨਾਲ ਦਗ਼ਾ ਕੀਤੀ ਗਈ ਹੈ, ਪਰ ਹੁਣ ਕਰ ਹੀ ਕੀ ਸਕਦੇ ਸਨ, ਤੁਰਤ ਸਿਰ ਵਿੱਚ ਚੱਕਰ ਆਉਣ ਲੱਗ ਪਏ, ਜਿਸ ਨਾਲ ਓਹ ਦੋਵੇਂ ਬੈਠ ਗਏ ਅਰ ਨਾਲ ਹੀ ਬੇਹੋਸ਼ ਹੋਕੇ ਧਰਤੀ ਤੇ ਲੇਟ ਗਏ। ਉਸ ਵੇਲੇ ਉਸ ਇਸਤ੍ਰੀ ਦੀ ਲੋਥ ਭੀ ਚੇਤੰਨ ਹੋ ਗਈ ਅਰ ਓਹ ਗੂੰਗਾ ਭੀ ਫਿਰ ਤੇ ਆ ਖਲੋਤਾ, ਤਦ ਉਸ ਇਸਤ੍ਰੀ ਨੇ ਉਸ ਗੂੰਗੇ ਨੂੰ ਕਿਹਾ ਹੁਣ ਕੀ ਕਰਨਾ ਚਾਹੀਦਾ ਹੈ?



ਗੂੰਗਾ—ਬਸ ਹੁਣ ਕੰਮ ਹੋਗਿਆ, ਹੁਣ ਦੋਹਾਂ ਨੂੰ

ਪਤਾ ਲੱਗੇ ਗਾ ਕਿ ਭੂਤਨਾਥ ਕੋਈ ਸਾਧਾਰਨ ਇਯਾਰ ਨਹੀਂ ਹੈ।

ਇਸਤ੍ਰੀ–ਪਰ ਏਹ ਭੀ ਸੋਚ ਲਵੋ ਕਿ ਓਹ ਦੋਵੇਂ ਨਕ਼ਾਬ ਪੋਸ਼ ਤੁਹਾਡੇ ਨਾਲ ਗੁਸੇ ਨਾ ਹੋ ਜਾਣ ਅਰ ਕੋਈ ਭੈੜਾ ਫਲ ਨਾ ਨਿਕਲੇ।

ਗੁੰਗਾ–ਮੈਂ ਇਹ ਗੱਲ ਚੰਗੀ ਤਰਾਂ ਸੋਚ ਚੁਕਾ ਹਾਂ, ਓਨ੍ਹਾਂ ਦੋਹਾਂ ਨਕਾਬ ਪੋਸ਼ਾਂ ਨੂੰ ਜੋ ਸਾਡੇ ਰਾਜਾ ਜੀ ਦੇ ਦਰਬਾਰ ਵਿੱਚ ਆਉਂਦੇ ਹੁੰਦੇ ਹਨ ਗੁੱਸੇ ਹੋਣ ਦਾ ਸਮਾਂ ਮੈਂ ਨਹੀਂ ਦੇਵਾਂ ਗਾ, ਮੈਂ ਇਨ੍ਹਾਂ ਦੋਹਾਂ ਵਿਚੋਂ ਇੱਕ ਨੂੰ ਹੀ ਚੁੱਕ ਕੇ ਲੈ ਜਾਵਾਂ ਗਾ ਅਰ ਆਪਣਾ ਕੰਮ ਕੱਢਾਂ ਗਾ।

ਇਹ ਕਹਿਕੇ ਉਸ ਪੇਂਡੂ ਗੁੰਗੇ ਨੇ ਦੋਹਾਂ ਦੇ ਮੂੰਹ ਤੋਂ ਨਕਾਬ ਲਾਹ ਦਿੱਤੀ ਅਰ ਓਨ੍ਹਾਂ ਦੀ ਸੂਰਤ ਤੇ ਨਜ਼ਰ ਪੈਂਦਿਆਂ ਹੀ ਹੈਰਾਨ ਹੋਕੇ ਉਸ ਇਸਤ੍ਰੀ ਨੂੰ ਕਹਿਣ ਲੱਗਾ ਓਹੋ! ਇਹ ਦੋਵੇਂ ਸੂਰਤਾਂ ਓਹ ਹਨ ਜਿਨ੍ਹਾਂ ਨੇ ਦਰਬਾਰ ਵਿਚ ਜਾਕੇ ਦਰੋਗੇ ਤੇ ਜੈ ਪਾਲ ਨੂੰ ਹੈਰਾਨ ਕੀਤਾ ਸੀ, ਪਹਿਲੇ ਇਨ ਜਦ ਇਕ ਨਕਾਬਪੋਸ਼ ਨੇ ਆਪਣੇ ਮੂੰਹ ਤੋਂ ਨਕਾਬ ਹਟਾ ਲਈ ਸੀ ਤਾਂ ਦਰੋਗਾ ਚੱਕਰ ਖਾ ਗਿਆ ਸੀ* ਅਰ ਦੂਸਰੇ ਨੇ ਆਪਣੀ ਸੂਰਤ ਵਿਖਾਈ ਸੀ ਤਾਂ ਜੈ ਪਾਲ ਦੀ ਜਾਨ ਨਿਕਲਨ ਵਾਲੀ ਹੋ ਗਈ ਸੀ †

ਓਹ ਇਸਤ੍ਰੀ ਜੋ ਮੁਰਦਾ ਬਣੀ ਬੈਠੀ ਸੀ ਹਰ ਤਰਾਂ ਤਿਆਰ ਹੋ ਗਈ, ਉਸਦੀ ਚੀਣੀ ਵੱਢੀ ਹੋਈ ਨਹੀਂ

---

*ਦੇਖੋ ਸੰਤਤ ਭਾਗ ੧੯ ਕਾਂਡ ਦਸ।

†ਦੇਖੋ ਸੰਤਤ ਭਾਗ ੧੯ ਕਾਂਡ ਬਾਰ੍ਹਾਂ।

ਸੀ ਸਗੋਂ ਅਸਲੀ ਬਾਂਹ ਲੁਕਾਕੇ ਬਨਾਵਟੀ ਬਾਂਹ ਵੱਢੀ ਹੋਈ ਵਿਖਾਈ ਗਈ ਸੀ।

ਉੱਪਰਲੀ ਗੱਲ ਬਾਤ ਤੋਂ ਸਾਡੇ ਪਾਠਕ ਸਮਝ ਗਏ ਹੋਣਗੇ ਕਿ ਓਹ ਪੇਂਡੂ ਮਹਾਤਮਾ ਭੂਤ ਨਾਥ ਜੀ ਹਨ, ਅਰ ਇਹ ਦੋਵੇਂ ਇਸਤ੍ਰੀਆਂ ਉਸਦੇ ਸ਼ਾਗਿਰਦ ਜਵਾਨ ਮੁੰਡੇ ਹਨ।

ਭੂਤ ਨਾਥ ਦੀ ਗੱਲ ਸੁਣਕੇ ਇਕ ਸ਼ਾਗਿਰਦ ਨੇ ਕਿਹਾ ਕੀ ਇਹੋ ਦੋਵੇਂ ਮਹਾਰਾਜ ਪਾਸ ਜਾਂਦੇ ਹੁੰਦੇ ਹਨ?

ਭੂਤ—ਦਰਬਾਰ ਵਿਚ ਕਦ ਨਕਾਬ ਪੋਸ਼ਾਂ ਨੇ ਸੂਰਤ ਵਿਖਾਈ ਸੀ ਤਦ ਇਨਾਂ ਦਾ ਹੀ ਸੂਰਤ ਦਿੱਸੀ ਸੀ ਪਰ ਹੁਣ ਮੈਂ ਨਹੀਂ ਕਹਿ ਸਕਦਾ ਕਿ ਉਥੇ ਜਾਣ ਵਾਲੇ ਦੋਵੇਂ ਏਹੋ ਹਨ, ਪਰ ਮੇਰਾ ਮਨ ਕਹਿੰਦਾ ਹੈ ਕਿ ਉਥੇ ਜਾਣ ਵਾਲੇ ਕੋਈ ਹੋਰ ਹਨ, ਅਰ ਜਦ ਦਰਬਾਰ ਵਿਚ ਜਾਂਦੇ ਹਨ ਕਿਰੀ ਨਕਾਬ ਪਾਕੇ ਹੀ ਨਹੀਂ ਜਾਂਦੇ ਸਗੋਂ ਆਪਣੀ ਸੂਰਤ ਬਦਲਕੇ ਜਾਂਦੇ ਹਨ ਅਰ ਉਸ ਦਿਨ ਇਨ੍ਹਾਂ ਦੀ ਸੂਰਤ ਧਾਰਕੇ ਗਏ ਸਨ।

ਸ਼ਗਿਰਦ—ਠੀਕ ਹੈ।

ਭੂਤ—ਹੱਛਾ ਮੈਂ ਹੁਣ ਇਨ੍ਹਾਂ ਵਿੱਚੋਂ ਕਿਸੇ ਨੂੰ ਭੀ ਛੱਡਕੇ ਨਹੀਂ ਜਾਵਾਂਗਾ, ਸਗੋਂ ਦੋਹਾਂ ਨੂੰ ਆਪਣੇ ਘਰ ਲੈ ਜਾਕੇ ਭੇਤ ਕੱਢਣ ਦਾ ਯਤਨ ਕਰਾਂਗਾ।

ਇਹ ਕਹਿਕੇ ਭੂਤ ਨਾਥ ਨੇ ਦੋਹਾਂ ਨਕਾਬ ਪੋਸ਼ਾਂ ਦੀਆਂ ਗੰਢਾਂ ਬੰਨ੍ਹ ਲਈਆਂ ਅਰ ਤਿੰਨੇ ਜਣੇ ਲੈਕੇ ਤੁਰਦੇ ਹੋਏ।

## ਯਾਰ੍ਹਵਾਂ ਕਾਂਡ

ਨਕਾਬ ਪੋਸ਼ਾਂ ਦੇ ਚਲੇ ਜਾਣ ਦੇ ਪਿੱਛੋਂ ਜਦ ਕੇਵਲ ਘਰ ਵਾਲੇ ਹੀ ਓਥੇ ਰਹਿ ਗਏ ਤਾਂ ਰਾਜਾ ਬੀਰੇਂਦ੍ਰ ਸਿੰਘ ਨੇ ਆਪਣੇ ਪਿਤਾ ਨੂੰ ਤਾਰਾ ਸਿੰਘ ਦਾ ਓਹ ਹਾਲ ਜੋ ਅਸੀ ਪਿੱਛੇ ਲਿਖ ਚੁੱਕੇ ਹਾਂ ਸੁਣਾਇਆ ਅਰ ਕਿਹਾ ਕਿ ਤਾਰਾ ਸਿੰਘ ਨਕਾਬ ਪੋਸ਼ਾਂ ਦੇ ਸਾਹਮਣੇ ਹੀ ਆ ਗਿਆ ਸੀ ਜਿਸਤੋਂ ਹੁਣ ਤਕ ਕੁਛ ਪੁਛਣ ਦਾ ਸਮਾਂ ਨਹੀਂ ਮਿਲਿਆ ਜੋ ਓਹ ਕਿੱਥੇ ਗਿਆ ਸੀ, ਅਰ ਓਹ ਮੂਰਤ ਓਸਨੂੰ ਕਿੱਥੋਂ ਮਿਲੀ ਸੀ ਜੋ ਓਸਨੇ ਆਪਣੀ ਮਾਂ ਨੂੰ ਦਿੱਤੀ।

ਇਹ ਕਹਿਕੇ ਬੀਰੇਂਦ੍ਰ ਸਿੰਘ ਚੁੱਪ ਹੋ ਗਿਆ ਅਰ ਦੇਵੀ ਸਿੰਘ ਨੇ ਓਹ ਕੱਪੜੇ ਵਾਲੀ ਮੂਰਤ ਜੋ ਚੰਪਾ ਨੇ ਦਿੱਤੀ ਸੀ ਮਹਾਰਾਜ ਦੇ ਪੇਸ਼ ਕੀਤੀ, ਰਾਜਾ ਸੁਰੇਂਦ੍ਰ ਸਿੰਘ ਨੇ ਬੜੇ ਧਿਆਨ ਨਾਲ ਮੂਰਤ ਵੇਖੀ ਅਰ ਫੇਰ ਤਾਰਾ ਸਿੰਘ ਨੂੰ ਕਿਹਾ:-ਸੱਚ ਮੁੱਚ ਇਹ ਮੂਰਤ ਕਿਸੇ ਚੰਗੇ ਕਾਰੀਗਰ ਦੀ ਬਣੀ ਹੋਈ ਹੈ, ਤੈਨੂੰ ਕਿੱਥੋਂ ਮਿਲੀ ਸੀ?

ਤਾਰਾ-ਮੈਂ ਆਪ ਹੀ ਇਸ ਮੂਰਤ ਦਾ ਹਾਲ ਦੱਸਣ ਵਾਲਾ ਸੀ ਪ੍ਰੰਤੂ ਇਸਦੇ ਸੰਬੰਧ ਵਿਚ ਕਈ ਗੱਲਾਂ ਦਾ ਜਾਣਨਾ ਜ਼ਰੂਰੀ ਸੀ ਜਿਨ੍ਹਾਂ ਦੇ ਬਿਨਾਂ ਇਸਦਾ ਪੂਰਾ ਹਾਲ ਮਲੂਮ ਨਹੀਂ ਹੋ ਸਕਦਾ, ਸੋ ਮੈਂ ਓਨ੍ਹਾਂ ਗੱਲਾਂ ਨੂੰ ਜਾਣਨ ਦੀ ਚਿੰਤਾ ਵਿਚ ਹੀ ਪਿਆ ਹੋਯਾ ਸੀ, ਇਸੇ ਕਰਕੇ ਅੱਜ ਤਕ ਕੁਛ ਬੇਨਤੀ ਨਹੀਂ ਕਰ ਸਕਿਆ।

ਤੇਜ-ਕੀ ਤੈਨੂੰ ਇਸਦਾ ਪੂਰਾ ੨ ਭੇਤ ਮਲੂਮ ਹੋ ਗਿਆ ਹੈ?

ਤਾਰਾ–ਜੀ ਨਹੀਂ, ਪਰ ਹੁਣ ਕੁਛ ੨ ਮਲੂਮ ਹੋਯਾ ਹੈ ।

ਤਜ–ਤਾਂ ਇਸ ਕੰਮ ਵਿਚ ਤੂੰ ਆਪਣੇ ਸਾਥੀਆਂ ਦੀ ਸਹਾਇਤਾ ਕਿਉਂ ਨਹੀਂ ਲਈ ?

ਤਾਰਾ–ਹੁਣ ਤਕ ਤਾਂ ਸਹਾਇਤਾ ਦੀ ਲੋੜ ਨਹੀਂ ਪਈ ਪਰ ਹੁਣ ਕੁਛ ਮਦਦ ਲੈਣੀ ਪਵੇਗੀ ।

ਬੀਰੇਂਦ੍ਰ–ਹੱਛਾ ਇਹ ਦੱਸ ਜੋ ਇਹ ਮੂਰਤ ਤੂੰ ਕਿੱਥੋਂ ਲਈ ?

ਤਾਰਾ–(ਏਧਰ ਓਧਰ ਦੇਖਕੇ) ਭੂਤ ਨਾਥ ਦੀ ਵਹੁਟੀ ਪਾਸੋਂ ।

ਤਾਰਾ ਸਿੰਘ ਦੀ ਗੱਲ ਸੁਣਕੇ ਸਭ ਹੈਰਾਨ ਹੋ ਗਏ, ਖ਼ਾਸ ਕਰਕੇ ਦੇਵੀ ਸਿੰਘ ਨੂੰ ਤਾਂ ਬਹੁਤ ਹੀ ਅਚੰਭਾ ਹੋਯਾ ਅਰ ਉਸਨੇ ਹੈਰਾਨੀ ਨਾਲ ਆਪਣੇ ਪੁਤ੍ਰ ਵਲ ਦੇਖਕੇ ਕਿਹਾ:–ਭੂਤ ਨਾਥ ਦੀ ਵਹੁਟੀ ਤੈਨੂੰ ਕਿੱਥੇ ਮਿਲੀ ਸੀ ?

ਤਾਰਾ–ਉਸੇ ਬਨ ਵਿਚ, ਜਿੱਥੇ ਆਪ ਨੇ ਤੇ ਭੂਤ ਨਾਥ ਨੇ ਉਸਨੂੰ ਵੇਖਿਆ ਸੀ, ਸਗੋਂ ਉਸੇ ਝੁੱਗੀ ਵਿਚ ਜਿਸ ਵਿਚ ਆਪ ਤੇ ਭੂਤ ਨਾਥ ਉਸਦੇ ਨਾਲ ਗਏ ਸੀ ਅਰ ਲਾਚਾਰ ਹੋਕੇ ਮੁੜ ਆਏ ਸੀ, ਆਪ ਨੂੰ ਇਹ ਸੁਣਕੇ ਬੜਾ ਹੀ ਅਚੰਭਾ ਹੋਵੇਗਾ ਕਿ ਵਾਸਤਵ ਵਿਚ ਉਹ ਭੂਤ ਨਾਥ ਦੀ ਇਸਤ੍ਰੀ ਸੀ !

ਦੇਵੀ–ਹੈਂ ! ਸੱਚ ਮੁੱਚ ਉਹ ਭੂਤ ਨਾਥ ਦੀ ਇਸਤ੍ਰੀ ਸੀ ?

ਤਾਰਾ–ਜੀ ਹਾਂ, ਭਾਵੇਂ ਆਪ ਤੇ ਭੂਤ ਨਾਥ ਕਈ ਦਿਨ ਨਕਾਬ ਪੋਸ਼ਾਂ ਦੇ ਪਿੱਛੇ ਲੱਗੇ ਰਹੇ ਪਰ ਉਤਨਾ ਭੇਤ ਨਹੀਂ ਜਾਣ ਸਕੇ ਜਿਤਨਾ ਮੈਂ ਜਾਣ ਆਯਾ ਹਾਂ ।

ਉਸ ਦਰਬਾਰ ਵਿਚ ਉਸ ਵੇਲੇ ਆਪਣਿਆਂ ਤੋਂ ਬਿਨਾਂ ਕੋਈ ਅਜੇਹਾ ਆਦਮੀ ਨਹੀਂ ਸੀ ਜਿਸਤੋਂ ਕੋਈ ਗੱਲ ਲੁਕਾਉਣੀ ਪੈਂਦੀ ਸੋ ਬੜੀ ਚਾਹ ਨਾਲ ਸੱਭੇ ਤਾਰਾ ਸਿੰਘ ਦੀਆਂ ਗੱਲਾਂ ਸੁਣਨ ਲਈ ਤਿਆਰ ਹੋ ਗਏ ਤੇ ਦੇਵੀ ਸਿੰਘ ਦੀ ਤਾਂ ਕੋਈ ਗੱਲ ਹੀ ਨਹੀਂ ਸੀ ਜਿਸਦਾ ਮਨ ਹਨੇਰੀ ਵਿਚ ਫਸੇ ਹੋਏ ਜਹਾਜ਼ ਵਾਂਗ ਡੋਲ ਰਿਹਾ ਸੀ, ਉਸਨੂੰ ਏਹੋ ਸੋਚ ਸੀ ਕਿ ਜੇ ਓਹ ਸੱਚ ਮੁੱਚ ਭੂਤ ਨਾਥ ਦੀ ਇਸਤ੍ਰੀ ਸੀ ਤਾਂ ਉਸਦੇ ਨਾਲ ਜੋ ਦੂਸਰੀ ਇਸਤ੍ਰੀ ਸੀ ਓਹ ਜ਼ਰੂਰ ਚੰਪਾ ਹੋਵੇਗੀ ਜਿਸਨੂੰ ਮੈਂ ਨਕਾਬ ਪੋਸ਼ਾਂ ਦੇ ਘਰ ਦੇਖਿਆ ਸੀ, ਸੋ ਉਸਨੇ ਬੜੇ ਅਚੰਭੇ ਨਾਲ ਆਪਣੇ ਪੁਤ੍ਰ ਤਾਰਾ ਸਿੰਘ ਨੂੰ ਪੁਛਿਆ:- ਕੀ ਤੂੰ ਦੱਸ ਸਕਦਾ ਹੈਂ ਕਿ ਜਿਨ੍ਹਾਂ ਦੋ ਇਸਤ੍ਰੀਆਂ ਨੂੰ ਮੈਂ ਨਕਾਬ ਪੋਸ਼ਾਂ ਦੇ ਮਕਾਨ ਵਿਚ ਦੇਖਿਆ ਸੀ ਓਹ ਕੌਣ ਸਨ ?

ਤਾਰਾ-ਉਨ੍ਹਾਂ ਵਿੱਚੋਂ ਇਕ ਤਾਂ ਜ਼ਰੂਰ ਭੂਤ ਨਾਥ ਦੀ ਇਸਤ੍ਰੀ ਸੀ ਤੇ ਦੂਸਰੀ ਦਾ ਹੁਣ ਤਕ ਕੁਛ ਪਤਾ ਨਹੀਂ ਲੱਗਾ ।

ਦੇਵੀ-(ਕੁਛ ਸੋਚਕੇ) ਤਾਂ ਦੂਸਰੀ ਜ਼ਰੂਰ ਤੇਰੀ ਮਾਂ ਹੋਵੇਗੀ ।

ਤਾਰਾ-ਸ਼ਾਇਦ ਏਸੇ ਤਰਾਂ ਹੋਵੇ, ਪਰ ਮੈਨੂੰ ਨਿਸਚਾ ਨਹੀਂ ।

ਤੇਜ-ਤੈਨੂੰ ਇਹ ਕਿਸਤਰਾਂ ਨਿਸਚਾ ਹੋਯਾ ਕਿ ਓਹ ਸੱਚ ਮੁੱਚ ਭੂਤ ਨਾਥ ਦੀ ਇਸਤ੍ਰੀ ਹੀ ਸੀ ?

ਤਾਰਾ-ਉਸਨੇ ਆਪ ਕਿਹਾ ਸੀ ਕਿ ਮੈਂ ਭੂਤਨਾਥ ਦੀ ਇਸਤ੍ਰੀ ਹਾਂ, ਸਗੋਂ ਹੋਰ ਭੀ ਜ਼ਰੂਰ ਸਾਰੀਆਂ

ਗੱਲਾਂ ਅਜੇਹੀਆਂ ਦੱਸੀਆਂ ਜਿਸ ਕਰਕੇ ਮੇਰਾ ਸੰਦੇਹ ਮਿਟ ਗਿਆ।

ਦੇਵੀ–ਅਰ ਤੈਨੂੰ ਇਹ ਕਿਸਤਰਾਂ ਪਤਾ ਲਗਾ ਕਿ ਅਸੀ ਨਕਾਬ ਪੋਸ਼ਾਂ ਦੇ ਘਰ ਜਾਕੇ ਕਿਸ ਨੂੰ ਵੇਖਿਆ ਸੀ ਜਾਂ ਬਨ ਵਿਚ ਭੂਤ ਨਾਥ ਦੀ ਇਸਤ੍ਰੀ ਸਾਨੂੰ ਮਿਲੀ ਸੀ ਅਰ ਅਸੀ ਉਸ ਝੁੱਗੀ ਤਕ ਉਸਦੇ ਪਿੱਛੇ ੨ ਜਾਕੇ ਮੁੜ ਆਏ ?

ਭੈਰੋ–ਇਹ ਸਾਰਾ ਹਾਲ ਮੈਨੂੰ ਚੰਗੀ ਤਰਾਂ ਮਲੂਮ ਹੈ, ਉਸ ਵੇਲੇ ਮੈਂ ਭੀ ਉਸੇ ਬਨ ਵਿਚ ਸੀ ਜਿਸ ਵੇਲੇ ਆਪ ਭੂਤ ਨਾਥ ਦੀ ਇਸਤ੍ਰੀ ਦੇ ਪਿੱਛੇ ੨ ਗਏ ਸੀ। ਆਪ ਇਹ ਸੁਣਕੇ ਬੜੇ ਹੈਰਾਨ ਹੋਵੋਗੇ ਕਿ ਆਪ ਤੋਂ ਵਿਛੜਕੇ ਭੂਤ ਨਾਥ ਨੇ ਉਸੇ ਦਿਨ ਅਰਥਾਤ ਕੱਲ ਸੰਧਯਾ ਵੇਲੇ ਉਨ੍ਹਾਂ ਦੋਹਾਂ ਨਕਾਬ ਪੋਸ਼ਾਂ ਨੂੰ ਫੜ ਲਿਆ ਹੈ ਜਿਨ੍ਹਾਂ ਦੀ ਸੂਰਤ ਵੇਖਕੇ ਦਰਬਾਰ ਵਿਚ ਦਰੋਗਾ ਤੇ ਜੈ ਪਾਲ ਘਬਰਾ ਗਏ ਸਨ।

ਬੀਰੇਂਦ੍ਰ–(ਹੈਰਾਨੀ ਨਾਲ) ਹੈਂ ! ਜੇ ਇਹੋ ਗੱਲ ਹੈ ਤਾਂ ਕਹਿ ਸਕਦੇ ਹਾਂ ਕਿ ਭੂਤ ਨਾਥ ਨੇ ਬਹੁਤ ਬੁਰਾ ਕੀਤਾ ਹੈ, ਪਰ ਉਹ ਦੋਵੇਂ ਨਕਾਬ ਪੋਸ਼ ਤਾਂ ਅੱਜ ਭੀ ਏਥੇ ਆਏ ਸਨ ਜਿਨ੍ਹਾਂ ਦੀ ਗੱਲ ਤੂੰ ਕਰ ਰਿਹਾ ਹੈਂ।

ਭੈਰੋ–ਜੀ ਹਾਂ, ਇਨ੍ਹਾਂ ਨੂੰ ਤਾਂ ਮੈਂ ਆਪਣੀ ਅੱਖੀਂ ਵੇਖ ਚੁੱਕਾ ਹਾਂ ਪਰ ਮੇਰੇ ਕਹਿਣ ਦਾ ਪ੍ਰਯੋਜਨ ਇਹ ਹੈ ਕਿ ਭੂਤ ਨਾਥ ਨੇ ਕੱਲ ਜਿਨ੍ਹਾਂ ਦੋ ਨਕਾਬ ਪੋਸ਼ਾਂ ਨੂੰ ਫੜਿਆ ਹੈ ਉਨ੍ਹਾਂ ਦੀ ਸੂਰਤ ਠੀਕ ਉਹੋ ਜੇਹੀ ਹੈ ਜੇਹੀ ਦਰੋਗੇ ਤੇ ਜੈ ਪਾਲ ਨੇ ਦਰਬਾਰ ਵਿਚ ਵੇਖੀ ਸੀ ਭਾਵੇਂ ਕੋਈ ਹੋਵੇ।

ਤੇਜ–ਭੂਤ ਨਾਥ ਨੇ ਉਨ੍ਹਾਂ ਨੂੰ ਕਿੱਥੇ ਫੜਿਆ ਹੈ ?

ਤਾਰਾ–ਜਿਸ ਖੋਹ ਵਿਚ ਓਹ ਰਹਿੰਦੇ ਹਨ ਉਸਦੇ ਪਾਸ ਹੀ ਭੂਤ ਨਾਥ ਨੇ ਉਨ੍ਹਾਂ ਨੂੰ ਧੋਖਾ ਦਿੱਤਾ ਹੈ।

ਦੇਵੀ–ਮਲੂਮ ਹੁੰਦਾ ਹੈ ਕਿ ਸਾਡੇ ਵਾਂਗ ਤੂੰ ਭੀ ਕਈਆਂ ਦਿਨਾਂ ਤੋਂ ਨਕਾਬ ਪੋਸ਼ਾਂ ਦੇ ਫੇਰ ਵਿਚ ਪਿਆ ਹੋਯਾ ਹੈਂ।

ਤਾਰਾ–ਜੀ ਹਾਂ।

ਬੀਰੇਂਦ੍ਰ–ਤੂੰ ਆਪ ਹੀ ਪੂਰਾ੨ ਹਾਲ ਸੁਣਾ, ਇਸ ਤਰਾਂ ਪੁਛਿਆਂ ਠੀਕ ਨਹੀਂ।

ਤਾਰਾ–ਜੋ ਆਗਯਾ, ਪਰ ਮੇਰਾ ਹਾਲ ਕੋਈ ਲੰਮਾ ਚੌੜਾ ਨਹੀਂ, ਬੱਸ ਗੱਲ ਇਹ ਹੈ ਕਿ ਮੈਂ ਪੰਜ ਸੱਤਾਂ ਦਿਨਾਂ ਤੋਂ ਨਕਾਬ ਪੋਸ਼ਾਂ ਦੇ ਫੇਰ ਵਿਚ ਪਿਆ ਹੋਯਾ ਹਾਂ ਅਰ ਅਚਾਨਕ ਮੈਂ ਭੀ ਉਸੇ ਖੋਹ ਵਿਚ ਜਾ ਪਹੁੰਚਾ ਸੀ ਜਿੱਥੇਂ ਓਹ ਰਹਿੰਦੇ ਹਨ (ਕੁਛ ਸੋਚਕੇ ਅਰ ਜੀਤ ਸਿੰਘ ਵੱਲ ਵੇਖਕੇ) ਜੇ ਕੋਈ ਹਰਜ ਨ ਹੋਵੇ ਤਾਂ ਦੋ ਘੰਟੇ ਠਹਿਰਕੇ ਮੇਰਾ ਹਾਲ ਸੁਣ ਲਿਆ ਜਾਵੇ।

ਜੀਤ–(ਮਹਾਰਾਜ ਵੱਲ ਵੇਖਕ ਅਰ ਕੁਛ ਸੈਨਤ ਸਮਝਕੇ) ਅੱਛਾ ਕੋਈ ਡਰ ਨਹੀਂ ਪਰ ਇਹ ਦੱਸ ਜੋ ਇਹ ਦੋ ਘੰਟੇ ਤੂੰ ਕਿਸ ਕੰਮ ਵਿੱਚ ਬਿਤਾਵੇਂਗਾ ?

ਤਾਰਾ–ਜੀ ਕੁਛ ਨਹੀਂ ਕੇਵਲ ਆਪਣੀ ਮਾਂ ਨੂੰ ਮਿਲਕੇ ਨ੍ਹਾ ਧੋਕੇ ਵੇਹਲਾ ਹੋ ਜਾਵਾਂਗਾ।

ਦੇਵੀ–(ਹੌਲੀ ਜੇਹੀ) ਅੱਜ ਕੱਲ ਦੇ ਮੁੰਡੇ ਭੀ ਕੁਛ ਅਨਖੇ ਹੀ ਜੰਮਦੇ ਹਨ ਖਾਸ ਕਰਕੇ ਐਯਾਰਾਂ ਦੇ।

ਇਹ ਸੁਣਕੇ ਤਾਰਾ ਸਿੰਘ ਆਪਣੇ ਪਿਓ ਦੇਵੀ ਸਿੰਘ ਵੱਲ ਤੱਕਕੇ ਮੁਸਕਰਾਕੇ ਚੁਪ ਹੋ ਗਿਆ। ਇਹ

ਗੱਲ ਦੇਵੀ ਸਿੰਘ ਨੂੰ ਬਹੁਤ ਬੁਰੀ ਮਲੂਮ ਹੋਈ ਪਰ ਕੁਛ ਕਹਿਣ ਦਾ ਸਮਾਂ ਨ ਵੇਖਕੇ ਚੁਪ ਹੋ ਗਿਆ।

ਤੇਜ-(ਤਾਰਾ ਨੂੰ) ਅੱਜ ਸਾਨੂੰ ਤੇਰੇ ਨ ਮਿਲਨ ਕਰਕੇ ਘਬਰਾਏ ਹੋਏ ਵੇਖਕੇ ਨਕਾਬਪੋਸ਼ਾਂ ਨੇ ਕਿਹਾ ਸੀ ਕਿ "ਤਾਰਾ ਸਿੰਘ ਦੇ ਵਾਸਤੇ ਤੁਹਾਨੂੰ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ, ਆਸ਼ਾ ਹੈ ਕਿ ਓਹ ਘੰਟੇ ਭਰ ਦੇ ਅੰਦਰ ਹੀ ਇੱਥੇ ਹੀ ਆ ਪਹੁੰਚੇਗਾ" ਅਰ ਵਾਸਤਵ ਵਿੱਚ ਹੋਯਾ ਭੀ ਇਸੇ ਤਰਾਂ। ਤਾਂ ਕੀ ਨਕਾਬਪੋਸ਼ਾਂ ਨੂੰ ਤੇਰਾ ਹਾਲ ਮਲੂਮ ਸੀ ? ਇਹੋ ਗੱਲ ਨਕਾਬਪੋਸ਼ਾਂ ਨੂੰ ਭੀ ਪੁਛੀ ਗਈ ਸੀ ਪਰ ਓਨਾਂ ਨੇ ਕਿਹਾ ਸੀ ਕਿ ਇਸ ਦਾ ਉੱਤਰ ਤਾਰਾ ਸਿੰਘ ਆਪੇ ਦੇਵੇਗਾ।

ਤਾਰਾ-ਨਕਾਬਪੋਸ਼ਾਂ ਦੀਆਂ ਸਾਰੀਆਂ ਗੱਲਾਂ ਅਚੰਭੇ ਦੀਆਂ ਹੁੰਦੀਆਂ ਹਨ, ਮੈਨੂੰ ਕੁਛ ਪਤਾ ਨਹੀਂ ਜੋ ਮੇਰਾ ਹਾਲ ਓਨਾਂ ਨੂੰ ਕਿਸ ਤਰਾਂ ਮਲੂਮ ਹੋਯਾ।

ਤੇਜ-ਕੀ ਤੈਨੂੰ ਪਤਾ ਹੈ ਕਿ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਨੇ ਤੈਨੂੰ ਤੇ ਭੈਰੋਂ ਸਿੰਘ ਨੂੰ ਸੱਦਿਆਂ ਹੈ ?

ਤਾਰਾ-ਜੀ ਨਹੀਂ।

ਤੇਜ-(ਕੁਮਾਰ ਦੀ ਚਿੱਠੀ ਤਾਰਾ ਨੂੰ ਦੇਕੇ) ਲੈ ਪੜ੍ਹ ਲੈ।

ਤਾਰਾ-(ਚਿੱਠੀ ਪੜ੍ਹਕੇ) ਇਹ ਭੀ ਨਕਾਬਪੋਸ਼ਾਂ ਦੇ ਹੱਥੀਂ ਆਈ ਹੋਵੇਗੀ।

ਤੇਜ-ਹਾਂ ਅਰ ਓਨ੍ਹਾਂ ਨਕਾਬ ਪੋਸ਼ਾਂ ਦੇ ਨਾਲ ਹੀ ਤੁਹਾਨੂੰ ਜਾਣਾ ਪਵੇਗਾ।

ਤਾਰਾ-ਜਦ ਆਗਜਾ ਹੋਵੇਗੀ ਦੋਵੇਂ ਚਲੇ ਜਾਵਾਂਗੇ।

ਇਸ ਦੇ ਉਪ੍ਰੰਤ ਮਹਾਰਾਜ ਦੀ ਆਗਿਆ ਨਾਲ

ਦਰਬਾਰ ਸਮਾਪਤ ਹੋਯਾ ਅਰ ਸਭੇ ਆਪੋ ਆਪਣੇ ਟਿਕਾਣੇ ਚਲੇ ਗਏ, ਤਾਰਾ ਸਿੰਘ ਭੀ ਮਹਲ ਵਿੱਚ ਆਪਣੀ ਮਾਂ ਨੂੰ ਮਿਲਨ ਲਈ ਚਲਾ ਗਿਆ ਤੇ ਘੰਟੇ ਭਰ ਤੋਂ ਵਧੀਕ ਆਪਣੀ ਮਾਂ ਪਾਸ ਬੈਠਾ ਗੱਲਾਂ ਕਰਦਾ ਰਿਹਾ ਅਰ ਜਦ ਬਾਹਰ ਆਯਾ ਤਾਂ ਸਿੱਧਾ ਜੀਤ ਸਿੰਘ ਦੇ ਕਮਰੇ ਵਿੱਚ ਗਿਆ ਉੱਥੇ ਜਾਕੇ ਪਤਾ ਲੱਗਾ ਕਿ ਓਹ ਮਹਾਰਾਜਾ ਸੁਰੇਂਦ੍ਰ ਸਿੰਘ ਦੇ ਪਾਸ ਗਏ ਹਨ ਤਾਂ ਤਾਰਾ ਸਿੰਘ ਭੀ ਮਹਾਰਾਜ ਸੁਰੇਂਦ੍ਰ ਸਿੰਘ ਦੇ ਪਾਸ ਚਲਾ ਗਿਆ।

ਅਸੀਂ ਇਹ ਨਹੀਂ ਦੱਸ ਸਕਦੇ ਜੋ ਮਹਾਰਾਜਾ ਸੁਰੇਂਦ੍ਰ ਸਿੰਘ, ਜੀਤ ਸਿੰਘ ਤੇ ਤਾਰਾ ਸਿੰਘ ਦੀਆਂ ਕੀ ਗੱਲਾਂ ਹੁੰਦੀਆਂ ਰਹੀਆਂ, ਹਾਂ ਇਸਦਾ ਸਿੱਟਾ ਇਹ ਨਿਕ-ਲਿਆ ਕਿ ਤਾਰਾ ਸਿੰਘ ਨੂੰ ਫੇਰ ਆਪਣਾ ਹਾਲ ਕਿਸੇ ਨੂੰ ਦੱਸਣਾ ਨ ਪਿਆ, ਅਰਥਾਤ ਤਾਰਾ ਸਿੰਘ ਨੇ ਮਹਾਰਾਜ ਤੋਂ ਇਸ ਗੱਲ ਦੀ ਛੁੱਟੀ ਲੈ ਲਈ। ਹੋਰਨਾਂ ਨੂੰ ਤਾਂ ਇਸ ਗੱਲ ਦਾ ਬਹੁਤਾ ਧਿਆਨ ਨਾਂ ਹੋਯਾ ਪਰ ਦੇਵੀ ਸਿੰਘ ਨੂੰ ਇਹ ਚਾਲਾਕੀ ਬਹੁਤ ਬੁਰੀ ਮਲੂਮ ਹੋਈ, ਉਸ ਨੂੰ ਨਿਸਚਾ ਹੋ ਗਿਆ ਕਿ ਤਾਰਾ ਸਿੰਘ ਤੇ ਚੰਪਾ ਦੋਵੇਂ ਮਾਂ ਪੁਤ੍ਰ ਆਪਸ ਵਿੱਚ ਇੱਕ ਹਨ ਤੇ ਲਾਜ਼ ਹੀ ਵਡੇ ਮਹਾ-ਰਾਜ ਭੀ ਇਸ ਭੇਤ ਨੂੰ ਜਾਣਦੇ ਹਨ, ਪਰੰਤੂ ਹੈਰਾਨੀ ਹੈ ਕਿ ਏਯਾਰਾਂ ਨੂੰ ਨਹੀਂ ਦੱਸਦੇ। ਇਸ ਦਾ ਜ਼ਰੂਰ ਕੋਈ ਕਾਰਨ ਹੈ ਤੇ ਇਸੇ ਲਈ ਦੇਵੀ ਸਿੰਘ ਦਾ ਇਹ ਹੌਸਲਾ ਨ ਪਿਆ ਕਿ ਆਪਣੇ ਪੁਤ੍ਰ ਨੂੰ ਘੂਰਕੇ ਕੁਛ ਪੁੱਛੇ।

ਦੋ ਘੰਟੇ ਰਾਤ ਬੀਤ ਚੁਕੀ ਸੀ ਜਦ ਮਹਾਰਾਜ ਸੁਰੇਂਦ੍ਰ ਸਿੰਘ ਨੇ ਬੀਰੇਂਦ੍ਰ ਸਿੰਘ ਤੇ ਤੇਜ ਸਿੰਘ ਨੂੰ ਆਪਣੇ ਡੇਰੇ ਸੱਦਿਆ, ਉਸ ਵੇਲੇ ਜੀਤ ਸਿੰਘ ਅਗੇ ਹੀ ਉੱਥੇ

ਬੈਠਾ ਹੋਯਾ ਸੀ, ਸੋ ਜਦ ਇਹ ਦੋਵੇਂ ਪਹੁੰਚ ਗਏ ਤਾਂ ਘੰਟਾ ਭਰ ਨਕਾਬਪੋਸ਼ਾਂ ਵਲੋਂ ਗੱਲਾਂ ਹੁੰਦੀਆਂ ਰਹੀਆਂ, ਉਪ੍ਰੰਤ ਮਹਾਰਾਜ ਆਰਾਮ ਕਰਨ ਲਈ ਚਲੇ ਗਏ ਅਰ ਬੀਰੇਂਦ੍ਰ ਸਿੰਘ ਤੇ ਤੇਜ ਸਿੰਘ ਭੀ ਉਠਕੇ ਚਲੇ ਆਏ।

———:———

## ਬਾਰ੍ਹਵਾਂ ਕਾਂਡ

ਦੂਸਰੇ ਦਿਨ ਨੀਯਤ ਸਮੇਂ ਤੇ ਨਕਾਬਪੋਸ਼ ਆ ਪਹੁੰਚੇ, ਉਸ ਵੇਲੇ ਜੀਤ ਸਿੰਘ, ਬੀਰੇਂਦ੍ਰ ਸਿੰਘ, ਤੇਜ ਸਿੰਘ, ਰਾਜਾ ਗੋਪਾਲ ਸਿੰਘ, ਬਲਭੱਦ੍ਰ ਸਿੰਘ, ਇੰਦ੍ਰ ਦੇਵ ਤੇ ਭੱਦ੍ਰੀ ਨਾਥ ਤੇ ਹੋਰ ਆਪਣੇ ਸਭ ਐਯਾਰ ਮਹਾਰਾਜ ਸੁਰੇਂਦ੍ਰ ਸਿੰਘ ਦੇ ਪਾਸ ਬੈਠ ਹੋਏ ਸਨ, ਨਕਾਬ ਪੋਸ਼ ਆਕੇ ਬੈਠ ਗਏ ਤਾਂ ਇਸ ਤਰਾਂ ਗੱਲਾਂ ਹੋਣ ਲੱਗ ਪਈਆਂ।

ਤੇਜ—(ਨਕਾਬ ਪੋਸ਼ਾਂ ਨੂੰ) ਤਾਰਾ ਸਿੰਘ ਦੇ ਮੂੰਹੋਂ ਸੁਣਿਆਂ ਹੈ ਕਿ ਆਪ ਦੇ ਦੋ ਆਦਮੀਆਂ ਨੂੰ ਭੂਤਨਾਥ ਨੇ ਐਯਾਰੀ ਕਰਕੇ ਫੜ ਲਿਆ ਹੈ।

ਇਕ ਨਕਾਬ ਪੋਸ਼—ਜੀ ਹਾਂ, ਸਾਨੂੰ ਭੀ ਇਸ ਦਾ ਪਤਾ ਲੱਗ ਚੁੱਕਾ ਹੈ ਪਰ ਕੋਈ ਚਿੰਤਾ ਦੀ ਗੱਲ ਨਹੀਂ। ਫੜੇ ਜਾਣ ਤੇ ਅਪਮਾਨ ਹੋਣ ਤੇ ਭੀ ਓਹ ਦੋਵੇਂ ਭੂਤਨਾਥ ਨੂੰ ਦੁਖ ਨਹੀਂ ਦੇਣਗੇ ਤੇ ਨਾਂ ਭੂਤਨਾਥ ਉਨ੍ਹਾਂ ਨੂੰ ਕੋਈ ਦੁਖ ਦੇ ਸਕੇਗਾ ਭਾਵੇਂ ਉਸਵੇਲੇ ਭੂਤਨਾਥ ਨੇ ਓਨਾਂ ਦੋਹਾਂ ਨੂੰ ਨਹੀਂ ਪਛਾਣਿਆਂ ਪਰ ਜਦ ਉਸ ਨੂੰ ਪਤਾ ਲਗੇਗਾ ਅਰ ਓਨਾਂ ਨੂੰ ਪਛਾਣੇਗਾ ਤਾਂ ਓਸ ਨੂੰ ਬੜੀ ਹੀ ਹੈਰਾਨੀ ਹੋਵੇਗੀ, ਪਰ ਭੂਤਨਾਥ ਨੂੰ ਅਜੇਹਾ ਕਰਨ ਦੀ ਲੋੜ ਨਹੀਂ ਸੀ, ਪਤਾ ਨਹੀਂ ਕੋ ਅਜੇਹੇ ਮਿਅਰਥ ਕੰਮਾਂ ਵਿੱਚ ਉਸਦਾ

ਮਨ ਕਿਸਤਰਾਂ ਲੱਗਦਾ ਹੈ ? ਜਿਸ ਵੇਲੇ ਉਸਨੇ ਏਯਾਰੀ ਕਰਕੇ ਦੋਹਾਂ ਨੂੰ ਫੜਿਆ ਸੀ ਉਨ੍ਹਾਂ ਦੀ ਸੂਰਤ ਵੇਖਦਿਆਂ ਹੀ ਛੱਡ ਦੇਣਾ ਚਾਹੀਦਾ ਸੀ ਕਿਉਂਕਿ ਇਕ ਵਾਰੀ ਭੂਤ ਨਾਥ ਉਨ੍ਹਾਂ ਦੋਹਾਂ ਦੀ ਸੂਰਤ ਦਰਬਾਰ ਵਿੱਚ ਦੇਖ ਚੁਕਾ ਸੀ ਅਰ ਜਾਣਦਾ ਸੀ ਕਿ ਅੰਤ ਨੂੰ ਇਨ੍ਹਾਂ ਦੋਹਾਂ ਦਾ ਹਾਲ ਮਲੂਮ ਹੋ ਹੀ ਜਾਵੇਗਾ, ਹੁਣ ਉਨਾਂ ਦੋਹਾਂ ਨੂੰ ਫੜਕੇ ਲੈ ਜਾਣ ਨਾਲ ਭੂਤ ਨਾਥ ਦੀ ਹੈਰਾਨੀ ਘੱਟ ਨਾ ਹੋਵੇਗੀ ਸਗੋਂ ਵਧ ਜਾਵੇਗੀ।

ਤੇਜ–ਹਾਂ ਅਸਾਂ ਭੀ ਸੁਣਿਆ ਹੈ ਕਿ ਜਿਨਾਂ ਸੂਰਤਾਂ ਨੂੰ ਵੇਖਕੇ ਦਰੋਗਾ ਤੇ ਜੈਪਾਲ ਘਬਰਾਏ ਸਨ ਉਨ੍ਹਾਂ ਦੋਹਾਂ ਸੂਰਤਾਂ ਨੂੰ ਭੂਤਨਾਥ ਨੇ ਫੜਿਆ ਹੈ।

ਨਕਾਬ–ਜੀ ਹਾਂ।

ਤੇਜ-ਤਾਂ ਕੀ ਉਹ ਦੋਵੇਂ ਇਸ ਦਰਬਾਰ ਵਿੱਚ ਆਏ ਸਨ ਜਾਂ ਆਪ ਨੇ ਉਨਾਂ ਦੀ ਸੂਰਤ ਬਣਾਈ ਹੋਈ ਸੀ ?

ਨਕਾਬ–ਜੀ ਨਹੀਂ ਉਹ ਆਪ ਏਥੇ ਸਨ, ਸਗੋਂ ਅਸਾਂ ਹੀ ਉਨਾਂ ਦੀ ਸੂਰਤ ਬਣਾਈ ਹੋਈ ਸੀ, ਦਰੋਗਾ ਤੇ ਜੈਪਾਲ ਇਸ ਗੱਲ ਨੂੰ ਨਹੀਂ ਸਮਝ ਸਕੇ।

ਤੇਜ–ਵਾਸਤਵ ਵਿੱਚ ਉਹ ਕੌਣ ਹਨ ਜਿਨ੍ਹਾਂ ਨੂੰ ਭੂਤਨਾਥ ਨੇ ਫੜਿਆ ਹੈ ?

ਨਕਾਬ–(ਕੁਛ ਸੋਚਕੇ) ਅੱਜ ਤਾਂ ਨਹੀਂ ਪਰ ਹੋ ਸਕਿਆ ਤਾਂ ਇੱਕ ਦੋ ਦਿਨਾਂ ਦੇ ਅੰਦਰ ਹੀ ਮੈਂ ਆਪ ਨੂੰ ਇਸ ਗੱਲ ਦਾ ਉੱਤਰ ਦੇਵਾਂਗਾ, ਕਿਉਂਕਿ ਹੁਣ ਅਸੀ ਬਹੁਤ ਚਿਰ ਨਹੀਂ ਠਹਿਰ ਸਕਦੇ, ਅਰ ਇਹ ਭੀ ਹੋ ਸਕਦਾ ਹੈ ਕਿ ਕੱਲ ਤੱਕ ਭੂਤ ਨਾਥ ਭੀ ਉਨ੍ਹਾਂ ਦੋਹਾਂ ਨੂੰ

ਲੈਕੇ ਏਥੇ ਆ ਪਹੁੰਚੇ। ਜੇ ਭੂਤਨਾਥ ਕੱਲਾ ਹੀ ਆਵੇ ਤਾਂ ਆਪ ਨੇ ਆਗਜਾ ਦੇਣੀ ਕਿ ਓਨ੍ਹਾਂ ਦੋਹਾਂ ਨੂੰ ਭੀ ਲੈ ਆਵੇ, ਉਸ ਵੇਲੇ ਦੁਸ਼ਟ ਦਰੋਗੇ ਤੇ ਜੈਪਾਲ ਦੇ ਸਾਹਮਣੇ ਓਨ੍ਹਾਂ ਦੋਹਾਂ ਦਾ ਹਾਲ ਸੁਣਨ ਨਾਲ ਆਪ ਨੂੰ ਬੜਾ ਹੀ ਆਨੰਦ ਆਵੇਗਾ, ਮੈਂ ਭੀ (ਕੁਛ ਠਹਿਰਕੇ) ਹੋਵਾਂਗਾ ਹੀ, ਜੋ ਗੱਲ ਸਮਝ ਵਿੱਚ ਨਹੀਂ ਆਵੇਗੀ ਸਮਝਾ ਦੇਵਾਂਗਾ (ਕੁਛ ਠਹਿਰਕੇ) ਹਾਂ ਭੈਰੋਂ ਸਿੰਘ ਤੇ ਤਾਰਾ ਸਿੰਘ ਵਲੋਂ ਕੀ ਆਗਜਾ ਹੁੰਦੀ ਹੈ ? ਕੀ ਅੱਜ ਓਹ ਸਾਡੇ ਨਾਲ ਭੇਜੇ ਜਾਣਗੇ ? ਕਿਉਂਕਿ ਦੋਹਾਂ ਕੁਮਾਰਾਂ ਨੂੰ ਉਨ੍ਹਾਂ ਦੇ ਬਿਨਾਂ ਬਹੁਤ ਔਖਜਾਈ ਹੋ ਰਹੀ ਹੈ।

ਸੁਰੇਂਦ੍ਰ—ਹਾਂ ਭੈਰੋਂ ਸਿੰਘ ਤੇ ਤਾਰਾ ਸਿੰਘ ਤੁਹਾਡੇ ਨਾਲ ਜਾਣ ਨੂੰ ਤਿਆਰ ਹਨ।

ਇਹ ਕਹਿਕੇ ਮਹਾਰਾਜ ਨੇ ਭੈਰੋਂ ਤੇ ਤਾਰਾ ਸਿੰਘ ਵੱਲ ਦੇਖਿਆ ਜੋ ਉਸ ਦਰਬਾਰ ਵਿੱਚ ਹੀ ਬੈਠੇ ਹੋਏ ਸਨ। ਮਹਾਰਾਜ ਨੂੰ ਆਪਣੇ ਵੱਲ ਤਕਦੇ ਵੇਖਕੇ ਭੈਰੋਂ ਤੇ ਤਾਰਾ ਦੋਵੇਂ ਉਠ ਖਲੋਤੇ ਅਰ ਮਹਾਰਾਜ ਨੂੰ ਪ੍ਰਣਾਮ ਕਰਕੇ ਦੋਹਾਂ ਨਕਾਬਪੋਸ਼ਾਂ ਦੇ ਪਾਸ ਆਕੇ ਬੈਠ ਗਏ।

ਨਕਾਬ—(ਮਹਾਰਾਜ ਨੂੰ) ਤਾਂ ਹੁਣ ਸਾਨੂੰ ਆਗਜਾ ਮਿਲਨੀ ਚਾਹੀਦੀ ਹੈ।

ਸੁਰੇਂਦ੍ਰ—ਕੀ ਅੱਜ ਸਾਨੂੰ ਦੋਹਾਂ ਮੁੰਡਿਆਂ ਦਾ ਹਾਲ ਨਹੀਂ ਸੁਣਾਓਗੇ ?

ਨਕਾਬ—(ਹਥ ਜੋੜਕੇ) ਜੀ ਨਹੀਂ, ਕਿਉਂਕਿ ਚਿਰ ਹੋ ਜਾਣ ਕਰਕੇ ਅੱਜ ਅਸੀ ਭੈਰੋਂ ਸਿੰਘ ਤਾਰਾ ਸਿੰਘ ਨੂੰ ਕੁਮਾਰਾਂ ਪਾਸ ਨਹੀਂ ਪਹੁੰਚਾ ਸਕਾਂਗੇ।

ਸੁਰੇਂਦ੍ਰ–ਹੱਛਾ ਕੋਈ ਹਰਜ ਨਹੀਂ, ਕੱਲ ਤਾਂ ਤੁਸੀ ਆਓਗੇ ਹੀ।

ਨਕਾਬ–ਜੀ ਹਾਂ ਜ਼ਰੂਰ।

ਇਹ ਕਹਿਕੇ ਦੋਵੇਂ ਨਕਾਬਪੋਸ਼ ਉਠ ਖਲੋਤੇ ਅਰ ਪ੍ਰਨਾਮ ਕਰਕੇ ਭੈਰੋਂ ਸਿੰਘ ਅਤੇ ਤਾਰਾ ਸਿੰਘ ਨੂੰ ਆਪਣੇ ਨਾਲ ਲੈਕੇ ਤੁਰਦੇ ਹੋਏ।

—o—

## ਤੇਹਰਵਾਂ ਕਾਂਡ

ਰਾਤ ਘੰਟੇ ਭਰ ਤੋਂ ਕੁਛ ਅਧੀਕ ਜਾ ਚੁਕੀ ਹੈ, ਪਹਾੜ ਦੀ ਇਕ ਕੰਦ੍ਰਾ ਵਿੱਚ ਜਿੱਥੇ ਕਿਸੇ ਆਦਮੀ ਦਾ ਆਉਂਣਾ ਔਖਾ ਨਹੀਂ ਸਗੋਂ ਅਸੰਭਵ ਹੀ ਜਾਪਦਾ ਹੈ ਸੱਤ ਆਦਮੀ ਬੈਠੇ ਹੋਏ ਕਿਸੇ ਦੇ ਆਉਂਣ ਨੂੰ ਉਡੀਕ ਰਹੇ ਹਨ, ਇਨ੍ਹਾਂ ਦੇ ਪਾਸ ਹੀ ਇਕ ਜਗਦੀ ਲਾਲਟੈਣ ਰੱਖੀ ਹੋਈ ਹੈ। ਇਹ ਥਾਂ ਚੁਨਾਰਗੜ੍ਹ ਦੇ ਤਲਿਸਮ ਤੋਂ ਲਗ ਭਗ ਛੇ ਸੱਤ ਕੋਹ ਹੋਵੇਗਾ, ਇਹ ਭਯਾਨਕ ਕੰਦ੍ਰਾ ਦੋ ਪਹਾੜਾਂ ਦੇ ਵਿਚਕਾਰ ਬਹੁਤ ਹੀ ਵਡੀ, ਪੇਚਦਾਰ ਤੇ ਉੱਚੀ ਨੀਵੀਂ ਅਰ ਅਜੇਹੀ ਭਯਾਨਕਸੀ ਕਿ ਸਾਧਾਰਨ ਆਦਮੀ ਇਕ ਮਿੰਟ ਵਾਸਤੇ ਭੀ ਖੜਾ ਹੋਕੇ ਆਪਣੇ ਕੰਬਦੇ ਹੋਏ ਮਨ ਨੂੰ ਨਹੀਂ ਸੰਭਾਲ ਸੱਕਦਾ ਸੀ। ਇਸ ਦਰੇ ਵਿੱਚ ਸੈਂਕੜੇ ਗੁਫਾ ਅਜੇਹੀਆਂ ਹਨ ਜਿਨ੍ਹਾਂ ਵਿੱਚ ਸੈਂਕੜੇ ਆਦਮੀ ਆਰਾਮ ਕਰ ਸੱਕਦੇ ਸਨ ਤੇ ਆਪਣੇ ਆਪ ਨੂੰ ਦੁਨੀਆਂ ਦਾਰਾਂ ਦੀ ਅੱਖ ਸਗੋਂ ਧਿਆਨ ਮਾਤ੍ਰ ਤੋਂ ਭੀ ਲੁਕਾ ਸਕਦੇ ਸਨ, ਇਸੇ ਤੋਂ ਸਮਝ ਲੈਣਾ ਚਾਹੀਦਾ ਹੈ ਕਿ ਇਥੇ ਠਹਿਰਨ ਜਾਂ ਬੈਠਣ ਵਾਲਾ ਕੋਈ

ਸਾਧਾਰਨ ਆਦਮੀ ਨਹੀਂ ਹੋਵੇਗਾ ਸਗੋਂ ਕੋਈ ਬੜੇ ਹੀ ਹੌਸਲੇ ਵਾਲਾ ਆਦਮੀ ਹੋਵੇਗਾ।

ਇਹ ਸੱਤ ਆਦਮੀ ਜਿਨ੍ਹਾਂ ਨੂੰ ਅਸੀਂ ਬੇਪਰਵਾਹੀ ਨਾਲ ਬੈਠੇ ਵੇਖਦੇ ਹਾਂ ਭੂਤਨਾਥ ਦੇ ਸਾਥੀ ਹਨ ਅਰ ਉਸੇ ਦੇ ਕਹਿਣੇ ਨਾਲ ਇਸ ਭਯਾਨਕ ਥਾਂ ਨੂੰ ਆਪਣਾ ਘਰ ਬਣਾਈ ਬੈਠ ਹਨ। ਹੁਣ ਭੂਤਨਾਥ ਏਥੇ ਆਉਂਣ ਵਾਲਾ ਹੈ ਇਹ ਉਸੇ ਨੂੰ ਉਡੀਕ ਰਹੇ ਹਨ।

ਉਸੇ ਹੀ ਵੇਲੇ ਭੂਤਨਾਥ ਭੀ ਉਨ੍ਹਾਂ ਦੋਹਾਂ ਬੇਹੋਸ਼ ਨਕਾਬਪੋਸ਼ਾਂ ਨੂੰ ਜਿਨ੍ਹਾਂ ਨੂੰ ਇਸ ਨੇ ਧੋਖਾ ਦੇਕੇ ਫੜਿਆ ਸੀ ਲਈਆ ਪਹੁੰਚਾ, ਭੂਤਨਾਥ ਨੂੰ ਵੇਖਦਿਆਂ ਹੀ ਇਹ ਲੋਕ ਉੱਠ ਖਲੋਤੇ ਅਰ ਬੇਹੋਸ਼ ਨਕਾਬ ਪੋਸ਼ ਦੀ ਗੰਢ ਭੂਤਨਾਥ ਤੋਂ ਲੈ ਲਈ। ਦੋਹਾਂ ਨਕਾਬ ਪੋਸ਼ਾਂ ਨੂੰ ਧਰਤੀ ਤੇ ਸੁਵਾ ਦਿਤਾ ਅਰ ਫੇਰ ਭੂਤਨਾਥ ਨੇ ਆਪਣੇ ਇਕ ਆਦਮੀ ਨੂੰ ਕਿਹਾ ਥੋੜਾ ਜੇਹਾ ਪਾਣੀ ਲਿਆਓ ਮੈਂ ਇਨ੍ਹਾਂ ਦਾ ਮੂੰਹ ਧੋਕੇ ਵੇਖਣਾ ਚਾਹੁੰਦਾ ਹਾਂ।

ਇਹ ਸੁਣਦਿਆਂ ਹੀ ਇਕ ਆਦਮੀ ਦੌੜਕੇ ਇਕ ਗੁਫਾ ਵਿੱਚੋਂ ਪਾਣੀ ਦਾ ਭਰਿਆ ਹੋਯਾ ਗੜਵਾ ਚੁਕ ਲਿਆਇਆ, ਭੂਤਨਾਥ ਨੇ ਬੜੀ ਹੋਸ਼ਯਾਰੀ ਨਾਲ (ਤਾਂ ਕਿ ਉਨ੍ਹਾਂ ਦੇ ਕੱਪੜੇ ਨ ਭਿਜਣ) ਉਨ੍ਹਾਂ ਦਾ ਮੂੰਹ ਧੋਤਾ ਅਰ ਲਾਲਟੈਨ ਨਾਲ ਵੇਖਕੇ ਕਿਹਾ ਉਹੋ ਇਹ ਚੇਹਰੇ ਰੰਗੇ ਹੋਏ ਤਾਂ ਨਹੀਂ।

ਉਪ੍ਰੰਤ ਲਖਲਖਾ ਸੁੰਘਾਕੇ ਉਨ੍ਹਾਂ ਨੂੰ ਸੁਚੇਤ ਕੀਤਾ ਜਿਸ ਨਾਲ ਉਹ ਤੁਰਤ ਹੀ ਉੱਠ ਬੈਠੇ ਅਰ ਘਬਰਾਕੇ ਚੌਹੀ ਪਾਸੀਂ ਵੇਖਣ ਲੱਗ ਪਏ, ਲਾਲਟੈਨ ਦੇ ਚਾਨਣੇ ਵਿੱਚ ਭੂਤਨਾਥ ਤੇ ਨਜ਼ਰ ਪੈਂਦਿਆਂ ਹੀ ਉਨ੍ਹਾਂ ਦੋਹਾਂ ਨੇ

ਭੂਤਨਾਥ ਨੂੰ ਪਛਾਣ ਲਿਆ ਅਰ ਹੱਸਕੇ ਕਿਹਾ ਬਹੁਤ ਠੀਕ ! ਇਹ ਜਾਲ ਆਪਦੇ ਹੀ ਰਚੇ ਹੋਏ ਸਨ ?

ਭੂਤ—ਜੀ ਹਾਂ, ਪਰ ਆਪ ਆਪਣੇ ਮਨ ਵਿੱਚ ਇਹ ਨ ਸੋਚਣਾ ਕਿ ਮੈਂ ਆਪ ਨੂੰ ਵੈਰੀ ਸਮਝਕੇ ਏਥੇ ਲਿਆਇਆ ਹਾਂ।

ਜ਼ਰ ਨਕਾਬਪੋਸ਼—(ਹੱਸਕੇ) ਨਹੀਂ ਨਹੀਂ, ਇਹ ਗੱਲ ਸਾਡੇ ਮਨ ਵਿੱਚ ਨਹੀਂ ਆ ਸੱਕਦੀ ਤੇ ਨ ਤੁਸੀਂ ਸਾਨੂੰ ਕੋਈ ਹਾਨੀ ਪੁਚਾ ਸੱਕਦੇ ਹੋ, ਪਰ ਮੈਂ ਪੁਛਦਾ ਹਾਂ ਕਿ ਤੁਹਾਨੂੰ ਇਸ ਕਾਰਵਾਈ ਕਰਨ ਨਾਲ ਲਾਭ ਹੀ ਕੀ ਪਹੁੰਚੇਗਾ ?

ਭੂਤ—ਆਪ ਤੋਂ ਕੋਈ ਲਾਭ ਪ੍ਰਾਪਤ ਕਰਨ ਦਾ ਮੇਰਾ ਮਨਸ਼ਾ ਨਹੀਂ ਹੈ, ਮੈਂ ਤਾਂ ਦੋ ਚਾਰ ਗੱਲਾਂ ਦਾ ਉੱਤਰ ਲੈਕੇ ਹੀ ਆਪਣੇ ਮਨ ਦੀ ਤਸੱਲੀ ਕਰ ਲਵਾਂਗਾ, ਇਸਦੇ ਉਪਰੰਤ ਆਪ ਨੂੰ ਉਥੇ ਹੀ ਪੁਚਾ ਦੇਵਾਂਗਾ ਜਿਥੋਂ ਲਿਆਂਦਾ ਹਾਂ।

ਨਕਾਬ—ਤੇਰੀ ਸੋਚ ਭੀ ਠੀਕ ਨਹੀਂ ਕਿਉਂਕਿ ਤੂੰ ਚੰਗੀ ਤਰਾਂ ਜਾਣਦਾ ਹੈਂ ਕਿ ਅਸੀਂ ਥੋੜੇ ਹੀ ਦਿਨਾਂ ਵਾਸਤੇ ਆਪਣੇ ਮੂੰਹ ਤੇ ਨਕਾਬ ਪਾਈ ਹੋਈ ਹੈ ਅਰ ਆਪਣਾ ਭੇਤ ਪ੍ਰਗਟ ਨਹੀਂ ਹੋਣ ਦੇਂਦੇ, ਇਸ ਦੇ ਪਿੱਛੋਂ ਸਾਡਾ ਭੇਤ ਲੁਕਿਆ ਨਹੀਂ ਰਹੇਗਾ, ਇਹ ਗੱਲਾਂ ਜਾਣਦਿਆਂ ਹੋਇਆਂ ਭੀ ਤੇਰਾ ਮਨ ਏਤਨਾ ਉਤਾਵਲਾ ਕਿਉਂ ਹੋਯਾ? ਤੇਰੇ ਢਿਡਵਿੱਚ ਚੂਹੇ ਤਾਂ ਨਹੀਂ ਭੁੜਕਦੇ? ਕੀ ਤੈਨੂੰ ਪਤਾ ਨਹੀਂ ਕਿ ਆਪ ਮਹਾਰਾਜ ਸੁਰੇਂਦ੍ਰ ਸਿੰਘ ਤੇ ਬੀਰੇਂਦ੍ਰ ਸਿੰਘ ਸਾਡਾ ਭੇਤ ਜਾਣਨ ਲਈ ਵਿਆਕੁਲ ਹੋ ਰਹੇ ਹਨ ਪਰੰਤੂ ਕਈ ਗੱਲਾਂ ਸੋਚਕੇ ਅਸੀਂ ਆਪਣਾ

ਭੇਤ ਖੋਹਲਨ ਤੋਂ ਨਾਂਹ ਕਰ ਦਿਤੀ ਹੈ, ਅਰ ਆਖ ਦਿਤਾ ਹੈ ਕਿ ਕੁਛ ਦਿਨ ਹੋਰ ਧੀਰਜ ਕਰੋ ਫੇਰ ਆਪ ਤੋਂ ਆਪ ਸਾਡਾ ਭੇਤ ਖੁਲ ਜਾਵੇਗਾ। ਹੁਣ ਦਸ ਕੀ ਤੂੰ ਹੀ ਚੀਜ ਹੈਂ ਜੋ ਤੇਰੇ ਕਹਿਣ ਤੇ ਅਸੀਂ ਆਪਣਾ ਭੇਤ ਖੋਲ ਦੇਵਾਂਗੇ ?

ਭਾਵੇਂ ਨਕਾਬ ਪੋਸ਼ ਦੀ ਸਾਫ਼ਵੀਂ ਗੱਲ ਸੁਣਕੇ ਭੂਤਨਾਥ ਨੂੰ ਬੜਾ ਹੀ ਕ੍ਰੋਧ ਆਇਆ ਪਰ ਕ੍ਰੋਧ ਕਰਨ ਦਾ ਸਮਾਂ ਨ ਵੇਖਕੇ ਚੁਪ ਹੋਇਆ ਅਰ ਨਰਮੀ ਨਾਲ ਗੱਲਾਂ ਕਰਨ ਲੱਗ ਪਿਆ।

ਭੂਤ—ਆਪ ਦਾ ਕਹਿਣਾ ਠੀਕ ਹੈ, ਮੈਂ ਭੀ ਇਸ ਗੱਲ ਨੂੰ ਚੰਗੀ ਤਰਾਂ ਸਮਝਦਾ ਹਾਂ, ਪਰ ਮੈਂ ਉਨ੍ਹਾਂ ਭੇਤਾਂ ਨੂੰ ਨਹੀਂ ਖੋਲਣਾ ਚਾਹੁੰਦਾ ਜਿਨਾਂ ਨੂੰ ਸਾਰੇ ਮਹਾਰਾਜ ਜਾਨਣਾ ਚਾਹੁੰਦੇ ਹਨ, ਮੈਂ ਤਾਂ ਦੋ ਚਾਰ ਸਾਧਾਰਨ ਗੱਲਾਂ ਆਪ ਤੋਂ ਪੁਛਣਾ ਚਾਹੁੰਦਾ ਹਾਂ, ਜਿਨ੍ਹਾਂ ਦਾ ਉੱਤਰ ਦੇਣ ਨਾਲ ਨ ਤਾਂ ਆਪ ਦਾ ਭੇਤ ਹੀ ਖੁਲਦਾ ਹੈ ਤੇ ਨ ਆਪ ਦਾ ਕੋਈ ਹਰਜ ਹੀ ਹੈ, ਇਸਦੇ ਨਾਲ ਹੀ ਮੈਂ ਪ੍ਰਣ ਕਰਦਾ ਹਾਂ ਕਿ ਆਪ ਜੋ ਕੁਛ ਗੱਲਾਂ ਮੈਨੂੰ ਦਸੋਗੇ ਉਹ ਕਿਸੇ ਨੂੰ ਨਹੀਂ ਦਸਾਂਗਾ ਜਦ ਤੱਕ ਕਿ ਆਪ ਆਪਣਾ ਭੇਤ ਪ੍ਰਗਟ ਨਹੀਂ ਕਰੋਗੇ।

ਨਕਾਬ—(ਕੁਛ ਸੋਚਕੇ) ਹੱਛਾ ਪੁੱਛੋ ਕੀ ਪੁਛਦੇ ਹੋ?

ਭੂਤ—ਪਹਿਲੀ ਗੱਲ ਇਹ ਹੈ ਕਿ ਦੇਵੀ ਸਿੰਘ ਦੇ ਨਾਲ ਮੈਂ ਆਪ ਦੇ ਮਕਾਨ ਵਿੱਚ ਗਿਆ ਸੀ ਆਪ ਨੂੰ ਇਹ ਮਲੂਮ ਹੈ ?

ਨਕਾਬ—ਹਾਂ ਮੈਨੂੰ ਪਤਾ ਹੈ।



ਭੂਤ—ਦੂਸਰੀ ਗੱਲ ਇਹ ਕਿ ਉਥੇ ਮੈਂ ਆਪਣੇ

ਪੁਤ੍ਰ ਹਰਨਾਮ ਸਿੰਘ ਨੂੰ ਵੇਖਿਆ ਸੀ, ਉਹ ਵਾਸਤਵ ਵਿੱਚ ਹਰਨਾਮ ਸਿੰਘ ਹੀ ਸੀ ?

ਨਕਾਬ-(ਕ੍ਰੋਧ ਨਾਲ ਭੂਤਨਾਥ ਵਲ ਦੇਖਕੇ) ਹਾਂ ਸੀ ਤਾਂ ਉਹੋ ਹੀ, ਫੇਰ ?

ਭੂਤ-(ਬੇਪ੍ਰਵਾਹੀ ਨਾਲ) ਕੁਛ ਨਹੀਂ, ਮੈਂ ਕੇਵਲ ਆਪਣੇ ਮਨ ਦਾ ਸੰਦੇਹ ਮਿਟਾਉਣਾ ਸੀ, ਤੀਸ੍ਰੀ ਗੱਲ ਇਹ ਕਿ ਉਥੇ ਦੇਵੀ ਸਿੰਘ ਨੇ ਆਪਣੀ ਇਸਤ੍ਰੀ ਨੂੰ ਤੇ ਮੈਂ ਆਪਣੀ ਇਸਤ੍ਰੀ ਨੂੰ ਵੇਖਿਆ ਸੀ ਕੀ ਵਾਸਤਵ ਵਿੱਚ ਉਹ ਦੋਵੇਂ ਉਹੋ ਸਨ ਜਾਂ ਕੋਈ ਹੋਰ ਸਨ ?

ਨਕਾਬ-ਚੰਪਾ ਵੱਲੋਂ ਪੁਛਣ ਵਾਲਾ ਤੂੰ ਕੌਣ ਹੈਂ ? ਹਾਂ ਆਪਣੀ ਇਸਤ੍ਰੀ ਵੱਲੋਂ ਪੁਛ ਸੱਕਦਾ ਹੈਂ ਅਰ ਮੈਂ ਸਾਫ ਦੱਸ ਦੇਂਦਾ ਹਾਂ ਕਿ ਬੇਸ਼ੱਕ ਉਹ ਤੇਰੀ ਵਹੁਟੀ "ਰਾਮਦੇਈ" ਹੀ ਸੀ ।

ਇਹ ਗੱਲ ਸੁਣਦਿਆਂ ਹੀ ਭੂਤਨਾਥ ਤ੍ਰਬਕ ਉਠਿਆ ਅਰ ਉਸਦੇ ਚੇਹਰੇ ਤੇ ਹੈਰਾਨੀ ਤੇ ਕ੍ਰੋਧ ਦੇ ਚਿੰਨ੍ਹ ਪ੍ਰਗਟ ਹੋ ਗਏ, ਭੂਤਨਾਥ ਨੂੰ ਨਿਸਚਾ ਸੀ ਕਿ ਉਸਦੀ ਵਹੁਟੀ ਦਾ ਅਸਲੀ ਨਾਉਂ "ਰਾਮਦੇਈ" ਕਿਸੇ ਨੂੰ ਮਲੂਮ ਨਹੀਂ ਹੈ, ਪਰ ਇਸ ਵੇਲੇ ਇਕ ਅਨਜਾਨ ਆਦਮੀ ਦੇ ਮੂੰਹੋਂ ਉਸਦਾ ਨਾਉਂ ਸੁਣਕੇ ਉਸਨੂੰ ਬੜਾ ਹੀ ਅਚੰਭਾ ਹੋਇਆ, ਅਰ ਉਸਨੂੰ ਇਸ ਗੱਲ ਤੇ ਭੀ ਕ੍ਰੋਧ ਆਇਆ ਕਿ ਮੇਰੀ ਇਸਤ੍ਰੀ ਇਨ੍ਹਾਂ ਲੋਕਾਂ ਦੇ ਪਾਸ ਕਿਉਂ ਗਈ? ਕਿਉਂਕਿ ਉਹ ਇਕ ਅਜੇਹੀ ਥਾਂ ਤੇ ਸੀ ਜਿਥੇ ਉਸਦੀ ਮਰਜ਼ੀ ਦੇ ਬਿਨਾਂ ਕੋਈ ਜਾ ਹੀ ਨਹੀਂ ਸਕਦਾ, ਅਜੇਹੀ ਦਸ਼ਾ ਵਿੱਚ ਨਿਸ਼ਚਾ ਹੈ ਕਿ ਉਹ ਆਪਣੀ ਖੁਸ਼ੀ ਨਾਲ ਮਕਾਨੋਂ ਬਾਹਰ ਨਿਕਲੀ ਅਰ

ਏਨ੍ਹਾਂ ਦੇ ਪਾਸ ਆਈ। ਨਿਰਾ ਇਹੋ ਹੀ ਨਹੀਂ, ਉਸਨੂੰ ਇਸ ਗੱਲ ਦਾ ਭੀ ਗੁੱਸਾ ਸੀ ਕਿ ਮਿਲ ਪੈਣ ਤੇ ਭੀ ਉਸਦੀ ਇਸਤ੍ਰੀ ਨੇ ਆਪਣੇ ਆਪ ਨੂੰ ਲੁਕਾਇਆ ਸਗੋਂ ਧੋਖਾ ਦੇਕੇ ਉੱਲੂ ਬਣਾਇਆ, ਸੋ ਏਹੋ ਜੇਹੀਆਂ ਕਈ ਰੰਜ ਤੇ ਹੈਰਾਨੀ ਦੀਆਂ ਗੱਲਾਂ ਭੂਤਨਾਥ ਸੋਚਣ ਲੱਗ ਪਿਆ।

ਨਕਾਬ ਪੋਸ਼–ਬੱਸ ਜੋ ਪੁਛਣਾ ਸੀ ਪੁਛ ਲਿਆ ਹੈ ਕਿ ਕੁਛ ਬਾਕੀ ਹੈ?

ਭੂਤ–ਹਾਂ ਅਜੇ ਕੁਝ ਹੋਰ ਪੁਛਣਾ ਹੈ।

ਨਕਾਬਪੋਸ਼–ਤਾਂ ਛੇਤੀ ਕਿਉਂ ਨਹੀਂ ਪੁਛਦੇ, ਸੋਚਣ ਕੀ ਲੱਗ ਪੈਂਦੇ ਹੋ?

ਭੂਤ–ਅੱਛਾ ਇਹ ਦੱਸੋ ਮੇਰੀ ਇਸਤ੍ਰੀ ਆਪ ਦੇ ਪਾਸ ਕਿਸਤਰਾਂ ਆਈ? ਕੀ ਓਹ ਆਪਣੀ ਖੁਸ਼ੀ ਨਾਲ ਆਈ ਹੈ ਕਿ ਉਸਦੇ ਨਾਲ ਵਧੀਕੀ ਕੀਤੀ ਗਈ ਹੈ?

ਨਕਾਬ–ਹੁਣ ਤੁਸੀ ਦੂਸਰੇ ਰਸਤੇ ਤੁਰ ਪਏ ਹੋ, ਇਸਦਾ ਉੱਤਰ ਅਜੀ ਨਹੀਂ ਦੇ ਸਕਦੇ।

ਭੂਤ–ਇਸਦਾ ਉੱਤਰ ਦੇਣ ਵਿਚ ਹਰਜ ਕੀ ਹੈ?

ਨਕਾਬਪੋਸ਼–ਹਰਜ ਹੋਵੇ ਭਾਵੇਂ ਨ ਹੋਵੇ, ਪਰ ਸਾਡੀ ਖੁਸ਼ੀ ਭੀ ਕੋਈ ਚੀਜ਼ ਹੈ।

ਭੂਤ–(ਕ੍ਰੋਧ ਨਾਲ) ਅਜਿਹੀ, ਖੁਸ਼ੀ ਨਾਲ ਤਾਂ ਕੰਮ ਨਹੀਂ ਚਲਦਾ, ਆਪਨੂੰ ਮੇਰੀਆਂ ਗੱਲਾਂ ਦਾ ਉੱਤਰ ਦੇਣਾ ਹੀ ਪਵੇਗਾ।

ਨਕਾਬਪੋਸ਼–(ਹੱਸਕੇ) ਮਾਨੋਂ ਆਪ ਸਾਡੇ ਤੇ ਹਕੂਮਤ ਕਰ ਰਹੇ ਹੋ ਅਰ ਬਦੋ ਬਦੀ ਪੁੱਛਣ ਦੀ ਹਿੰਮਤ ਰਖਦੇ ਹੋ।

ਭੂਤ—ਕਿਉਂ ਨਹੀਂ, ਕਿਉਂਕਿ ਇਸ ਵੇਲੇ ਤਾਂ ਤੁਸੀਂ ਮੇਰੇ ਅਧੀਨ ਹੀ ਹੋ।

ਇਹ ਸੁਣਦਿਆਂ ਹੀ ਨਕਾਬਪੋਸ਼ ਨੂੰ ਕ੍ਰੋਧ ਚੜ੍ਹ ਆਇਆ ਅਰ ਉਸੇ ਜਗਾ ਤਿੱਖੇ ਹੋਕੇ ਕਿਹਾ—ਬਸ ਏਸ ਭੁਲੇਖੇ ਨ ਰਹੀਂ ਕਿ ਅਸੀਂ ਤੇਰੇ ਕਾਬੂ ਵਿੱਚ ਹਾਂ, ਜੇ ਹੁਣ ਤੱਕ ਨਹੀਂ ਸਮਝਿਆ ਤਾਂ ਹੁਣ ਸਮਝ ਲੈ ਕਿ ਉਸ ਆਦਮੀ ਦਾ ਤੂੰ ਕੁਛ ਭੀ ਨਹੀਂ ਵਿਗਾੜ ਸਕਦਾ, ਜੋ ਆਪਣੇ ਹੱਥੀਂ ਤੇਰੇ ਪਾਪ ਕਰਮਾਂ ਦੀ ਮੂਰਤ ਬਣਾਉਣ ਵਾਲਾ ਹੈ। ਹਾਂ! ਹਾਂ! ਬੇਸ਼ਕ ਤੂੰ ਉਹ ਮੂਰਤ ਭੀ ਸਾਡੇ ਮਕਾਨ ਵਿੱਚ ਵੇਖੀ ਹੋਵੇਗੀ, ਜੇ ਤੂੰ ਆਪਣੇ ਪੁੱਤਰ ਹਰ-ਨਾਮ ਸਿੰਘ ਨੂੰ ਵੇਖਿਆ ਹੋਵੇਗਾ ਤਾਂ।

ਇਹ ਇਕ ਅਜਿਹੀ ਗੱਲ ਸੀ ਜਿਸਨੇ ਭੂਤਨਾਥ ਦੀ ਹੋਸ਼ ਟਿਕਾਣੇ ਕਰ ਦਿੱਤੀ, ਹੁਣ ਤੱਕ ਜਿਸ ਜੋਸ਼ਨਾਲ ਉਹ ਗੱਲਾਂ ਕਰ ਰਿਹਾ ਸੀ ਉਹ ਸਭ ਜਾਂਦਾ ਰਿਹਾ ਤੇ ਘਬਰਾਹਟ ਨੇ ਉਸਨੂੰ ਆ ਘੇਰਿਆ, ਉਹ ਉੱਠਕੇ ਖਲੋ ਗਿਆ ਤੇ ਇਧਰ ਉਧਰ ਫਿਰਨ ਲੱਗ ਪਿਆ, ਥੋੜੇ ਚਿਰ ਪਿੱਛੋਂ ਭੂਤ ਨਾਥ ਨੇ ਆਪਣਾ ਆਪ ਸੰਭਾਲਿਆ ਤੇ ਨਕਾਬਪੋਸ਼ ਵਲ ਵੇਖਕੇ ਕਿਹਾ—ਕੀ ਉਹ ਮੂਰਤ ਆਪਦੇ ਹੱਥ ਦੀ ਬਣਾਈ ਹੋਈ ਹੈ ?

ਨਕਾਬਪੋਸ਼—ਬੇਸ਼ਕ !

ਭੂਤ—ਤਾਂ ਆਪਨੇ ਹੀ ਮੂਰਤ ਉਸ ਆਦਮੀ ਨੂੰ ਦਿੱਤੀ ਹੋਵੇਗੀ, ਜੋ ਮੇਰੇ ਤੇ ਉਸ ਮੂਰਤ ਬਾਬਤ ਨਾਲਸ਼ ਕਰਨ ਲਈ ਕਹਿੰਦਾ ਸੀ ?

ਨਕਾਬ—ਇਸਦਾ ਉਤਰ ਨਹੀਂ ਦਿੱਤਾ ਜਾਵੇਗਾ।

ਭੂਤ—ਤਾਂ ਕੀ ਆਪ ਮੇਰੇ ਉਨ੍ਹਾਂ ਭੇਤਾਂ ਨੂੰ ਦਰਬਾਰ ਵਿੱਚ ਖੋਲਣਾਂ ਚਾਹੁੰਦੇ ਹੋ ?

ਨਕਾਬ—ਅੱਜ ਤੱਕ ਤਾਂ ਇਹ ਮਨਸ਼ਾ ਨਹੀਂ ਸੀ ਪਰ ਹੁਣ ਜ ਉਚਿਤ ਹੋਵੇਗਾ।

ਭੂਤ—ਕੀ ਉਨ੍ਹਾਂ ਭੇਤਾਂ ਨੂੰ ਆਪਦੇ ਬਿਨਾਂ ਆਪ ਦੀ ਮੰਡਲੀ ਵਿਚ ਹੋਰ ਭੀ ਕੋਈ ਜਾਣਦਾ ਹੈ ?

ਨਕਾਬ—ਇਸਦਾ ਉਤਰ ਦੇਣਾ ਭੀ ਉਚਿਤਨਹੀਂ ਜਾਪਦਾ।

ਭੂਤ—ਆਪ ਤਾਂ ਬੜੀ ਵਧੀਕੀ ਕਰਦੇ ਹੋ।

ਨਕਾਬ—ਵਧੀਕੀ ਤਾਂ ਤੂੰ ਕਰਨ ਵਾਲਾ ਸੀ, ਪਰ ਹੁਣ ਕੀ ਹੋਗਿਆ ?

ਭੂਤ—(ਕਾਹਲੀ ਨਾਲ) ਹੋ ਸਕਦਾ ਹੈ ਕਿ ਮੈਂ ਹੁਣ ਭੀ ਵਧੀਕੀ ਕਰਾਂ, ਕੀ ਕੋਈ ਜਾਨ ਸਕਦਾ ਹੈ ਕਿ ਤੁਹਾਨੂੰ ਕੌਣ ਲੈ ਗਿਆ ਹੈ ?

ਨਕਾਬ—(ਹਸਕੇ) ਠੀਕ ਹੈ, ਤੂੰ ਸਮਝਦਾ ਹੈਂ ਕਿ ਇਹ ਗੱਲ ਕਿਸੇ ਨੂੰ ਮਲੂਮ ਹੀ ਨ ਹੋਈ ਹੋਵੇਗੀ ਕਿ ਸਾਨੂੰ ਭੂਤਨਾਥ ਲੈ ਗਿਆ ਹੈ ?

ਭੂਤ—(ਜ਼ੋਰ ਨਾਲ) ਹਾਂ ਹੋਈ ਏਸੇ ਤਰਾਂ, ਹੋਰ ਇਸ ਦੇ ਵਿਰੁਧ ਕੀ ਕੋਈ ਕਹਿ ਸਕਦਾ ਹੈ ?"

ਏਤਨੇ ਨੂੰ ਇਕ ਪਾਸਿਓਂ ਆਵਾਜ਼ ਆਈ "ਹਾਂ। ਕਹਿ ਸਕਦਾ ਹੈ ਅਰ ਨਿਸਚਾ ਕਰਾ ਸਕਦਾ ਹੈ ਕਿ ਇਹ ਗੱਲ ਕਿਸੇ ਤੋਂ ਲੁਕੀ ਹੋਈ ਨਹੀਂ ਹੈ।"

ਇਹ ਸੁਣਦਿਆਂ ਹੀ ਭੂਤਨਾਥ ਦੀ ਵਚਿਤ੍ਰ ਦਸ਼ਾ ਹੋ ਗਈ ਅਰ ਉਹ ਘਬਰਾਕੇ ਉਸ ਪਾਸੇ ਵੇਖਣ ਲੱਗ ਪਿਆ ਜਿਧਰੋਂ ਉਹ ਆਵਾਜ਼ ਆਈ ਸੀ ਅਰ ਉਸਨੇ

ਫੁਰਤੀ ਨਾਲ ਆਪਨੇ ਦੋ ਸਾਥੀਆਂ ਨੂੰ ਕਿਹਾ-"ਫੜੋ ਫੜੋ ਨੱਸ ਨ ਜਾਵੇ"।

ਭੂਤਨਾਥ ਦੇ ਆਦਮੀ ਬੜੀ ਫੁਰਤੀ ਨਾਲ ਉਸ ਪਾਸੇ ਦੌੜੇ ਪਰ ਕਿਸੇ ਆਦਮੀ ਨੂੰ ਫੜ ਨ ਸਕੇ, ਇਹ ਹਾਲ ਵੇਖਕੇ ਦੋਵੇਂ ਨਕਾਬਪੋਸ਼ ਖਿੜਖਿੜਾਕੇ ਹੱਸ ਪਏ ਅਰ ਕਿਹਾ-ਕਿਉਂ ਭੂਤਨਾਥ! ਸੁਣਾਓ ਹੁਣ ਕੀ ਸਲਾਹ ਹੈ?

ਭੂਤ-ਹਾਂ! ਮੈਨੂੰ ਨਿਸਚਾ ਹੋਗਿਆ ਹੈ ਕਿ ਤੁਹਾਡਾ ਏਥੇ ਆਉਣਾ ਲੁਕਿਆ ਨਹੀਂ ਰਹਿ ਸਕਦਾ, ਆਪਦਾ ਕੋਈ ਸੰਗੀ ਸਾਥੀ ਜ਼ਰੂਰ ਸਾਡੇ ਪਿੱਛੇ ੨ ਏਥੇ ਤੱਕ ਆਯਾ ਹੈ, ਇਸ ਵਿੱਚ ਕੋਈ ਸੰਦੇਹ ਨਹੀਂ ਕਿ ਆਪ ਲੋਕ ਆਪਣੇ ਕੰਮ ਵਿੱਚ ਪੱਕੇ ਹੋ ਕੱਚੇ ਨਹੀਂ, ਪ੍ਰੰਤੂ ਏਯਾਰੀ ਵਿੱਚ ਤਾਂ ਮੈਂ ਆਪਨੂੰ ਮਾਤ ਕਰ ਦਿੱਤਾ ਹੈ।

ਨਕਾਬ-ਇਹ ਹੋਰ ਗੱਲ ਹੈ, ਤੂੰ ਏਯਾਰ ਹੈਂ ਅਰ ਅਸੀਂ ਏਯਾਰੀ ਜਾਣਦੇ ਤੱਕ ਨਹੀਂ, ਇਤਨਾ ਹੋਣ ਤੇ ਭੀ ਤੁਸੀਂ ਲੋਕ ਦਿਨ ਰਾਤ ਸਾਡੇ ਲਈ ਵਿਆਕੁਲ ਰਹਿੰਦੇ ਹੋ ਅਰ ਕੁਛ ਕੀਤਿਆਂ ਭੀ ਕੁਛ ਨਹੀਂ ਸੌਰਦਾ, ਪਰ ਭੂਤਨਾਥ! ਅਸੀਂ ਫੇਰ ਕਹਿੰਦੇ ਹਾਂ ਕਿ ਸਾਡੇ ਪਿੱਛੇ ਨ ਪਉ ਕੁਛ ਦਿਨ ਧੀਰਜ ਕਰ ਫੇਰ ਆਪ ਤੋਂ ਆਪ ਸਾਡਾ ਹਾਲ ਤੈਨੂੰ ਮਲੂਮ ਹੋ ਜਾਵੇਗਾ, ਹੈਰਾਨੀ ਹੈ ਕਿ ਤੂੰ ਇਤਨਾ ਵੱਡਾ ਏਯਾਰ ਹੋਕੇ ਕਾਹਲੀ ਦੇ ਨਾਲ ਅਜੇਹੀ ਹੋਛੀ ਕਾਰਰਵਾਈ ਕਰਕੇ ਆਪਣੇ ਹੱਥੀਂ ਆਪਣਾ ਕੰਮ ਵਿਗਾੜ ਰਿਹਾ ਹੈਂ, ਉਸ ਦਿਨ ਦਰਬਾਰ ਵਿੱਚ ਤੂੰ ਚੰਗੀ ਤਰਾਂ ਦੇਖਤੇ ਜਾਨ ਚੁੱਕਾ ਹੈਂ ਕਿ ਅਸੀਂ ਤੇਰਾ ਪਖ ਕਰਦੇ ਹਾਂ, ਤੇਰੇ ਕੁਕਰਮਾਂ ਨੂੰ ਲੁਕਾਉਂਦੇ ਹਾਂ ਅਰ ਤੈਨੂੰ ਇਕ

ਬਹਿਰੂ ਢੰਗ ਨਾਲ ਖਿਮਾਂ ਕਰਾਕੇ ਮਹਾਰਾਜ ਦਾ ਖਾਸ ਕ੍ਰਿਪਾ ਪਾਤ੍ਰ ਬਨਾਉਣਾ ਚਾਹੁੰਦੇ ਹਾਂ, ਫੇਰ ਕੀ ਕਾਰਨ ਹੈ ਕਿ ਤੂੰ ਸਾਡਾ ਪਿੱਛਾ ਕਰਕੇ ਵਿਅਰਥ ਸਾਨੂੰ ਕ੍ਰੋਧ ਚੜ੍ਹਾ ਰਿਹਾ ਹੈਂ।

ਭੂਤ—(ਗੁੱਸੇ ਨੂੰ ਵੇਖਕੇ ਨਰਮੀ ਨਾਲ) ਨਹੀਂ ਨਹੀ ਆਪ ਇਸ ਗੱਲ ਦਾ ਵਿਚਾਰ ਭੀ ਨ ਕਰੋ ਕਿ ਮੈਂ ਆਪ ਨੂੰ ਕੋਈ ਦੁਖ ਦੇ ਰਿਹਾ ਹਾਂ ਅਤੇ....................

ਨਕਾਬ—(ਗੱਲ ਟੁੱਕਕੇ ਬੇਪ੍ਰਵਾਹੀ ਨਾਲ) ਦੁਖਦੇਣ ਦੀ ਗੱਲ ਅਸੀਂ ਨਹੀਂ ਕਹਿੰਦੇ, ਕਿਉਂਕਿ ਤੂੰ ਸਾਨੂੰ ਦੁਖ ਦੇ ਹੀ ਨਹੀਂ ਸਕਦਾ।

ਭੂਤ—ਨ ਸਹੀ ਪਰ ਮੈਂ ਤਾਂ ਆਪਣੇ ਮਨ ਦੀ ਗੱਲ ਕਹਿੰਦਾ ਹਾਂ ਕਿ ਮੈਂ ਕਿਸੇ ਬੁਰੀ ਨੀਯਤ ਨਾਲ ਆਪਦਾ ਪਿੱਛਾ ਨਹੀਂ ਕਰਦਾ ਕਿਉਂਕਿ ਮੈਨੂੰ ਇਸ ਗੱਲਦਾ ਨਿਸਚਾ ਹੋ ਚੁੱਕਾ ਹੈ ਕਿ ਆਪ ਲੋਕ ਮੇਰੇ ਸਹਾਇਕ ਹੋ, ਪਰ ਕੀ ਕਰਾਂ ਆਪਣੀ ਇਸਤ੍ਰੀ ਨੂੰ ਆਪਦੇ ਮਕਾਨ ਵਿੱਚ ਵੇਖਕੇ ਹੈਰਾਨ ਹਾਂ ਅਰ ਮੇਰੇ ਮਨ ਵਿੱਚ ਕਈ ਪ੍ਰਕਾਰ ਦੇ ਵਿਚਾਰ ਉਠ ਰਹੇ ਹਨ, ਅੱਜ ਮੈਂ ਇਹੋ ਸੋਚਕੇ ਆਪਨੂੰ ਏਥੇ ਲਿਆਇਆ ਸੀ ਕਿ ਜਿਸਤਰਾਂ ਹੋ ਸਕੇ ਆਪਣੀ ਇਸਤ੍ਰੀ ਦਾ ਪਤਾ ਕੱਢਾਂ।

ਨਕਾਬ—ਜਿਸਤਰਾਂਦਾ ਕੀ ਅਰਥ ? ਅਸੀਂ ਕਹਿ ਚੁੱਕੇ ਹਾਂ ਕਿ ਤੂੰ ਸਾਨੂੰ ਦੁਖ ਨਹੀਂ ਦੇ ਸਕਦਾ ਤੇ ਨ ਡਰਾ ਧਮਕਾ ਕੇ ਕੁਛ ਪੁੱਛ ਸਕਦਾ ਹੈਂ, ਕਿਉਂ ਕਿ ਅਸੀਂ ਲੋਕ ਭੀ ਪ੍ਰਤਾਪੀ ਹਾਂ।

ਭੂਤ—ਹੱਛਾ ਹੁਣ ਏਨੀ ਬਹੁਤੀ ਸ਼ੇਖੀ ਨ ਮਾਰੋ,

ਕੀ ਆਪ ਅਜੇਹੇ ਬਲਵਾਨ ਹੋ ਗਏ ਕਿ ਮੇਰਾ ਹੱਥ ਕੋਈ ਕੰਮ ਕਰ ਨਹੀਂ ਸਕਦਾ ?

ਨਕਾਬ–ਸਾਡੇ ਕਹਿਣ ਦਾ ਇਹ ਪ੍ਰਯੋਜਨ ਨਹੀਂ ਸਗੋਂ ਇਹ ਹੈ ਕਿ ਅਜਿਹਾ ਕਰਨ ਵਿੱਚ ਤੇਰਾ ਕੁਛ ਲਾਭ ਨਹੀਂ ਹੋ ਸਕਦਾ, ਕਿਉਂਕਿ ਸਾਡੇ ਸੰਗੀ ਸਾਥੀ ਸਭ ਤੇਰੇ ਭੇਤਾਂ ਨੂੰ ਜਾਣਦੇ ਹਨ, ਪਰ ਤੈਨੂੰ ਕੋਈ ਹਾਨੀ ਨਹੀਂ ਪੁਚਾਉਣੀ ਚਾਹੁੰਦੇ, ਸਾਡੇ ਵਲ ਹੀ ਧਿਆਨ ਕਰਕੇ ਵੇਖ ਲੈ ਕਿ ਤੇਰੇ ਹੱਥੋਂ ਦੁਖੀ ਹੋਕੇ ਭੀ ਤੈਨੂੰ ਕੋਈ ਦੁਖ ਨਹੀਂ ਦੇਣਾ ਚਾਹੁੰਦੇ ਅਰ ਜੋ ਕੁਛ ਤੂੰ ਕਰ ਚੁੱਕਾ ਹੈਂ ਉਸਨੂੰ ਸਹਾਰਕੇ ਬੈਠੇ ਹਾਂ ।

ਭੂਤ–ਮੈਂ ਆਪਨੂੰ ਕੀ ਦੁਖ ਦਿੱਤਾ ਹੈ ?

ਨਕਾਬ–ਜੇ ਇਸ ਗੱਲ ਦਾ ਉੱਤਰ ਦੇਵਾਂ ਤਾਂ ਤੂੰ ਹੋਰਨਾਂ ਨੂੰ ਨਹੀਂ ਤਾਂ ਮੈਨੂੰ ਜ਼ਰੂਰ ਹੀ ਪਛਾਣ ਜਾਵੇਂਗਾ ।

ਭੂਤ–ਜੇ ਆਪਨੂੰ ਪਛਾਣ ਜਾਵਾਂਗਾ ਤਾਂ ਕੀ ਹਰਜ ਹੈ ? ਮੈਂ ਪ੍ਰਤੱਗਯਾ ਪੂਰਬਕ ਕਹਿੰਦਾ ਹਾਂ ਕਿ ਜਦ ਤੱਕ ਆਪ ਆਪਣਾ ਭੇਤ ਨਹੀਂ ਖੋਲੋਗੇ ਮੈਂ ਆਪਦਾ ਭੇਤ ਆਪਣੇ ਮੂੰਹੋਂ ਨਹੀਂ ਕੱਢਾਂਗਾ, ਆਪ ਇਸ ਗੱਲ ਵੱਲੋਂ ਨਿਸਚਿੰਤ ਰਹੋ ।

ਨਕਾਬ–(ਕੁਛ ਸੋਚਕੇ) ਪਰ ਸਾਡਾ ਉੱਤਰ ਸੁਣਕੇ ਤੈਨੂੰ ਕ੍ਰੋਧ ਚੜ੍ਹ ਆਵੇਗਾ ਅਰ ਹੋ ਸਕਦਾ ਹੈ ਕਿ ਤੂੰ ਖੰਜਰ ਦਾ ਵਾਰ ਕਰ ਬੈਠੇਂ ।

ਭੂਤ–ਨਹੀਂ ਨਹੀਂ ਕਦੀ ਨਹੀਂ, ਕਿਉਂਕਿ ਮੈਨੂੰ ਨਿਸਚਾ ਹੋ ਗਿਆ ਹੈ ਕਿ ਆਪ ਦਾ ਆਉਣਾ ਲੁਕਿਆ ਹੋਯਾ ਨਹੀਂ ਹੈ, ਜੇ ਮੈਂ ਆਪਦੇ ਨਾਲ ਕੋਈ ਬੁਰਿਆਈ ਕਰਾਂਗਾ ਤਾਂ ਮੈਂ ਵੀ ਕਿਸੇ ਜੋਗ ਨ ਰਹਾਂਗਾ ।

ਨਵਾਬ—ਹਾਂ ਠੀਕ ਹੈ, ਹੈ ਭੀ ਇਹੋ ਗੱਲ (ਫੇਰ ਕੁਛ ਸੋਚਕੇ) ਹੱਛਾ ਮੈਂ ਤੇਰੀ ਗੱਲ ਦਾ ਉਤਰ ਦੇ'ਦਾ ਹਾਂ ਆਪਣੇ ਕਲੇਜੇ ਨੂੰ ਚੰਗੀ ਤਰ੍ਹਾਂ ਸੰਭਾਲ।

ਭੂਤ—ਕਹੋ ਮੈਂ ਹਰਤਰਾਂ ਸੁਣਨਲਈ ਤਯਾਰ ਹਾਂ।

ਨਵਾਬ—ਉਸ ਪਿਤਲ ਵਾਲੀ ਸੰਦੂਕੜੀ ਵਿਚ (ਜਿਸਦੇ ਖੁਲਣ ਤੋਂ ਤੂੰ ਡਰਦਾ ਹੈਂ) ਜੋ ਕੁਛ ਹੈ ਓਹ ਮੇਰੇ ਹੀ ਸਰੀਰ ਦਾ ਲਹੂ ਹੈ, ਓਹ ਤੂੰ ਮੇਰੇ ਹੀ ਸਾਹਮਣਿਓਂ ਚੁਕ ਕੇ ਲੈ ਗਿਆ ਸੀ ਅਰ ਮੇਰਾ ਹੀ ਨਾਉਂ "ਦਲੀਪ ਸ਼ਾਹ" ਹੈ।

ਇਹ ਇਕ ਅਜੇਹੀ ਗੱਲ ਸੀ ਜਿਸਦੇ ਸੁਣਨ ਦੀ ਆਸ਼ਾ ਕਦੇ ਭੂਤਨਾਥ ਨੂੰ ਨਹੀਂ ਸੀ ਅਰ ਨ ਭੂਤਨਾਥ ਵਿਚ ਏਤਨੀ ਹਿੰਮਤ ਸੀ ਕਿ ਅਜੇਹੀ ਗੱਲ ਸੁਣਕੇ ਆਪਣਾ ਆਪ ਸੰਭਾਲੇ, ਉਸਦਾ ਚੇਹਰਾ ਬਿਲਕੁਲ ਪੀਲਾ ਹੋ ਗਿਆ, ਹੱਥ ਪੈਰ ਕੰਬਣ ਲਗ ਪਏ ਤੇ ਮੁਰਦੇ ਵਾਂਗ ਹੋ ਗਿਆ। ਦੋਵੇਂ ਨਵਾਬ ਪੋਸ਼ ਹੈਰਾਨੀ ਨਾਲ ਉਸਦੇ ਮੂੰਹ ਵਲ ਦੇਖਣ ਲਗ ਪਏ।

ਨਵਾਬ—ਕਿਉਂ ਹੁਣ ਤੈਨੂੰ ਮੇਰੀ ਗੱਲ ਤੇ ਨਿਸਚਾ ਹੋਯਾ?

ਭੂਤ—ਨਹੀਂ, ਤੁਸੀ ਕਦੇ ਦਲੀਪ ਸ਼ਾਹ ਨਹੀਂ ਹੋ ਸਕਦੇ, ਭਾਵੇਂ ਮੈਂ ਦਲੀਪ ਸ਼ਾਹ ਦੀ ਸੂਰਤ ਨਹੀਂ ਵੇਖੀ ਪਰ ਓਸਨੂੰ ਪਛਾਣਨ ਵਿਚ ਭੁੱਲ ਨਹੀਂ ਸਕਦਾ, ਅਰ ਨ ਕਦੇ ਇਸ ਗੱਲ ਦੀ ਆਸ਼ਾ ਹੋ ਸਕਦੀ ਹੈ ਕਿ ਦਲੀਪ ਸ਼ਾਹ ਮੈਨੂੰ ਖਿਮਾ ਕਰ ਦੇਵੇਗਾ ਜਾਂ ਮੇਰੇ ਨਾਲ ਮਿਤ੍ਰਤਾ ਦਾ ਵਰਤਾਓ ਕਰੇਗਾ।



ਨਵਾਬ—ਤਦ ਤਾਂ ਮੈਨੂੰ ਦਲੀਪ ਸ਼ਾਹ ਹੋਣ ਲਈ

ਕੁਛ ਹੋਰ ਭੀ ਵਧੀਕ ਪ੍ਰਮਾਣ ਦੇਣਾ ਪਵੇਗਾ ਅਰ ਉਸ ਭਜਾਨਕ ਰਾਤ ਵਲ ਸੈਨਤ ਕਰਨੀ ਪਵੇਗੀ ਜਿਸ ਰਾਤ ਨੂੰ ਤੂੰ ਓਹ ਕਾਰਰਵਾਈ ਕੀਤੀ ਸੀ, ਜਿਸ ਰਾਤ ਨੂੰ ਭਜਾਨਕ ਹਨੇਰੀ ਆਈ ਹੋਈ ਸੀ, ਬਦਲ ਗਰਜ ਰਹੇ ਸਨ ਤੇ ਘੜੀ ਮੁੜੀ ਬਿਜਲੀ ਚਮਕ ੨ ਕੇ ਇਸਤ੍ਰੀਆਂ ਨੂੰ ਡਰਾ ਰਹੀ ਸੀ? ਸਗੋਂ ਉਸ ਵੇਲੇ ਇਕ ਵਾਰੀ ਬਿਜਲੀ ਬੜੇ ਜ਼ੋਰ ਨਾਲ ਗੱਜਕੇ ਤੇ ਚਮਕ ਕੇ ਪਾਸ ਵਾਲੇ ਜਾਮਨੂੰ ਦੇ ਬੂਟੇ ਤੇ ਪਈ ਸੀ ਅਰ ਤੂੰ ਕਾਲੇ ਕੰਬਲ ਦੀ ਬੁੰਬ ਮਾਰਕੇ ਅੰਬਾਂ ਦੀ ਬਗੀਚੀ ਵਿਚ ਵੜਕੇ ਗੁੰਮ ਹੋ ਗਿਆ ਸੀ, ਕਿਉਂ ਕੁਛ ਹੋਰ ਭੀ ਪਤਾ ਦੇਵਾਂ?

ਭੂਤ—(ਕੰਬਦਾ ਹੋਇਆ) ਬਸ ਬਸ ਬਸ! ਮੈਂ ਅਜੇ-ਹੀਆਂ ਗਲਾਂ ਨਹੀਂ ਸੁਣਨੀਆਂ ਚਾਹੁੰਦਾ (ਕੁਛ ਠਹਿਰਕੇ) ਮੇਰਾ ਮਨ ਕਹਿੰਦਾ ਹੈ ਕਿ ਤੁਸੀ ਦਲੀਪ ਸ਼ਾਹ ਨਹੀਂ ਹੋ।

ਨਕਾਬ ਪੋਸ਼—ਹੱਛਾ ਤਦ ਤਾਂ ਮੈਨੂੰ ਹੋਰ ਭੀ ਕੁਛ ਕਹਿਣਾ ਪਵੇਗਾ, ਜਦ ਤੂੰ ਘਰ ਦੇ ਅੰਦਰ ਆਇਆ ਸੀ ਤਾਂ ਤੇਰੇ ਹੱਥ ਵਿਚ ਕਾਲੇ ਕਪੜੇ ਦਾ ਬੜਾ ਸਾਰਾ ਲਫਾਫਾ ਸੀ ਜਦ ਤੂੰ ਮੇਰੇ ਤੇ ਖੰਜਰ ਦਾ ਵਾਰ ਕੀਤਾ ਸੀ ਤਾਂ ਤੇਰੇ ਹੱਥੋਂ ਓਹ ਲਫਾਫਾ ਡਿਗ ਪਿਆ ਸੀ ਤੇ ਮੈਂ ਚੁਕ ਲਿਆ ਸੀ, ਜੋ ਹੁਣ ਤਕ ਮੇਰੇ ਪਾਸ ਹੈ, ਤੂੰ ਚਾਹੇਂ ਤਾਂ ਮੈਂ ਵਿਖਾ ਸਕਦਾ ਹਾਂ।

ਭੂਤ—(ਜਿਸ ਦਾ ਸਰੀਰ ਡਰ ਨਾਲ ਕੰਬ ਰਿਹਾ ਸੀ) ਬਸ ਬਸ ਬਸ! ਮੈਂ ਤੁਹਾਨੂੰ ਕਹਿ ਚੁਕਾ ਹਾਂ ਅਰ ਫੇਰ ਭੀ ਕਹਿੰਦਾ ਹਾਂ ਕਿ ਮੈਂ ਅਜੇਹੀਆਂ ਗੱਲਾਂ ਨਹੀਂ ਸੁਣਨੀਆਂ ਚਾਹੁੰਦਾ, ਅਰ ਨ ਉਨ੍ਹਾਂ ਦੇ ਸੁਣਨ ਨਾਲ

ਮੈਨੂੰ ਨਿਸਚਾ ਹੋ ਸਕਦਾ ਹੈ ਕਿ ਤੁਸੀ ਦਲੀਪ ਸ਼ਾਹ ਹੋ ਤੁਸੀਂ ਮੇਰੇ ਤੇ ਕ੍ਰਿਪਾ ਕਰਕੇ ਆਪਣੀ ਜਬਾਨ ਨੂੰ ਰੋਕੋ।

ਨਕਾਬ—ਜਦ ਤੈਨੂੰ ਨਿਸ਼ਚਾ ਨਹੀਂ ਹੋ ਸਕਦਾ ਤਾਂ ਮੈਂ ਹੋਰ ਭੀ ਕੁਛ ਕਹਾਂਗਾ ਤੇ ਜੇ ਤੂੰ ਨ ਸੁਣੇਂਗਾ ਤਾਂ ਮੈਂ ਆਪਣੇ ਸਾਥੀਆਂ ਨੂੰ ਸੁਲਾਵਾਂਗਾ (ਆਪਣੇ ਸਾਥੀ ਨੂੰ) ਮੈਂ ਉਸ ਵੇਲੇ ਆਪਣੇ ਮੰਜੇ ਤੇ ਬੈਠਾ ਹੋਯਾ ਕੁਛ ਲਿਖ ਰਿਹਾਸੀ ਜਦੋਂ ਇਹ ਭੂਤਨਾਥ ਮੇਰੇ ਸਾਹਮਣੇਆਕੇ ਖਲੋ ਗਿਆ ਅਚਾਨਕ ਛਿਨ ਭਰ ਲਈ ਕੰਬਲ ਏਸਦੇ ਮੂੰਹ ਤੋਂ ਲਹਿ ਗਿਆ, ਇਸਦੇ ਮੂੰਹ ਤੇ ਲਹੂ ਦੇ ਛਿੱਟੇ ਪਏ ਨਜ਼ਰ ਆਉਂਦੇ ਸਨ, ਭਾਵੇਂ ਮੇਰੇ ਵਾਂਗ ਭੂਤਨਾਥ ਦੇ ਚੇਹਰੇ ਤੇ ਭੀ ਨਕਾਬ ਪਈ ਹੋਈ ਸੀ ਪਰ ਮੈਂ ਚੰਗੀ ਤਰਾਂ ਜਾਣਦਾ ਸੀ ਕਿ ਇਹ ਭੂਤਨਾਥ ਹੈ, ਮੈਂ ਉਠ ਖਲੋਤਾ ਅਰ ਫੁਰਤੀ ਨਾਲ ਏਸਦੇ ਮੂੰਹਤੋਂਨਕਾਬ ਹਟਾਕੇ ਏਸਦੀ ਸੂਰਤ ਵੇਖ ਲਈ, ਉਸ ਵੇਲੇ ਏਸਦੇ ਮੂੰਹ ਤੇ ਭੀ ਲਹੂ ਦੀਆਂ ਛਿਟਾਂ ਪਈਆਂ ਹੋਈਆਂ ਸਨ, ਭੂਤ ਨਾਥ ਨੇ ਮੈਨੂੰ ਘੂਰਕੇ ਕਿਹਾ:—ਹਟ ਜਾਹ ਮੈਨੂੰ ਆਪਣਾ ਕੰਮ ਕਰਨ ਦੇਹ। ਤਦੋਂ ਮੈਨੂੰ ਕੁਛ ਭੀ ਪਤਾ ਨਹੀਂ ਸੀ ਕਿ ਇਹ ਮੇਰੇ ਪਾਸ ਕਿਉਂ ਆਯਾ ਹੈ ਅਰ ਕੀ ਚਾਹੁੰਦਾ ਹੈ। ਜਦ ਮੈਂ ਏਸਨੂੰ ਪੁਛਿਆ ਕਿ ਮੈਂ ਕਿਉਂ ਹਟਾਂ ਅਰ ਤੂੰ ਕੀ ਚਾਹੁੰਦਾ ਹੈਂ ਤਾਂ ਏਸਨੇ ਮੇਰੇ ਤੇ ਖੰਜਰਦਾ ਵਾਰ ਕੀਤਾ, ਕਿਉਂਕਿ ਉਸ ਵੇਲੇ ਇਹ ਉਕਾ ਹੀ ਪਾਗਲ ਹੋ ਗਿਆ ਸੀ ਅਰ ਮਲੂਮ ਹੁੰਦਾ ਸੀ ਕਿ ਇਸ ਵੇਲੇ ਇਹ ਆਪਣੇ ਪਰਾਏ ਨੂੰ ਨਹੀਂ ਪਛਾਣ ਸਕਦਾ....

ਭੂਤ—ਓਹ ਬਸ ਕਰੋ! ਸਚ ਮੁਚ ਉਸ ਵੇਲੇ ਮੇਰੇ

ਵਿਚ ਆਪਣੇ ਘਰਾਣੇ ਪਛਾਨਣ ਦੀ ਸ਼ਕਤੀ ਨਹੀਂ ਸੀ ਮੈਂ ਆਪਣੇ ਸ੍ਵਾਰਥ ਪਿਛੇ ਅੰਨ੍ਹਾ ਹੋਯਾ ਹੋਯਾ ਸੀ।

ਨਕਾਬਪੋਸ਼-ਹਾਂ ਹਾਂ! ਮੈਂ ਤਾਂ ਆਪਹੀ ਕਹਿ ਰਿਹਾ ਹਾਂ, ਕਿਉਂਕਿ ਉਸ ਵੇਲੇ ਤੂੰ ਆਪਣੇ ਪਰਾਏ ਪੁਤ੍ਰ ਨੂੰ ਭੀ ਨਹੀਂ ਪਛਾਣਿਆਂ ਅਰ ਰੁਪਯੇ ਦੇ ਲਾਲਚ ਨੇ ਤੈਨੂੰ ਮਾਯਾ ਰਾਣੀ ਦੇ ਤਲਿਸਮੀ ਦਰੋਗੇ ਦੀ ਆਗਯਾ ਪਾਲਨ ਤੇ ਲਾਚਾਰ ਕੀਤਾ ਹੋਯਾ ਸੀ (ਆਪਣੇ ਸਾਥੀ ਨਕਾਬਪੋਸ਼ ਨੂੰ) ਉਸ ਵੇਲੇ ਇਸਦੀ ਇਸਤ੍ਰੀ ਅਰਥਾਤ ਕਮਲਾ ਦੀ ਮਾਂ ਇਸ ਨਾਲ ਗੁਸੇ ਹੋਕੇ ਮੇਰੇ ਘਰ ਆਈ ਹੋਈ ਸੀ ਤੇ ਲੁਕੀ ਹੋਈ ਸੀ, ਜਿਸ ਮੰਜੀ ਦੇ ਪਾਸ ਮੈਂ ਬੈਠਾ ਹੋਯਾ ਲਿਖ ਰਿਹਾ ਸੀ ਓਸੇ ਤੇ ਕਮਲਾ ਦਾ ਛੋਟਾ ਭਰਾ ਸੁੱਤਾ ਹੋਯਾ ਸੀ ਤੇ ਉਸ ਦੀ ਮਾਂ ਅੰਦਰ ਦਾਲਾਨ ਵਿਚ ਬੈਠੀ ਰੋਟੀ ਖਾਂਦੀ ਪਈ ਸੀ ਤੇ ਉਸਦੇ ਪਾਸ ਓਸਦੀ ਭੈਣ ਅਰਥਾਤ ਭੂਤਨਾਥ ਦੀ ਸਾਲੀ ਬੈਠੀ ਹੋਈ ਸੀ। ਆਪਸ ਵਿਚ ਦੁਖ ਦਰਦ ਦੀ ਕਹਾਣੀ ਦੇ ਨਾਲ ਭੂਤਨਾਥ ਦੀ ਕੁਛ ਨਿੰਦ੍ਯਾ ਕਰ ਰਹੀ ਸੀ ਤੇ ਓਸ ਦਾ ਛੋਟਾ ਪੁਤ੍ਰ ਕੁਛੜ ਸੀ ਪਰ ਭੂਤਨਾਥ....

ਭੂਤ-(ਗਲ ਟੁੱਕਕੇ) ਉਫ! ਉਫ!! ਬਸ ਕਰੋ ਮੈਂ ਨਹੀਂ ਸੁਣਨਾ ਚਾਹੁੰਦਾ ਤੂੰ ਤੂੰ........ਤੂੰ....... ਮੈਂ....

ਇਹ ਕਹਿਕੇ ਭੂਤਨਾਥ ਪਾਗਲਾਂ ਵਾਂਗ ਏਧਰ ਓਧਰ ਫਿਰਨ ਲਗ ਪਿਆ ਅਰ ਫੇਰ ਇਕ ਭੁਵਾਟਣੀ ਖਾਕੇ ਧਰਤੀ ਤੇ ਡਿਗ ਪਿਆ ਅਰ ਨਾਲ ਹੀ ਬੇਹੋਸ਼ ਹੋਗਿਆ।

———::———

# ਚੌਦ੍ਹਵਾਂ ਕਾਂਡ

ਭੂਤ ਨਾਥ ਦੇ ਬੇਹੋਸ਼ ਹੋਜਾਣ ਤੇ ਨਕਾਬ ਪੋਸ਼ਾਂ ਨੇ ਉਸਦੇ ਇਕ ਸਾਥੀ ਨੂੰ ਪਾਣੀ ਲੈਣ ਲਈ ਭੇਜਿਆ ਜਦ ਪਾਣੀ ਆ ਗਿਆ ਤਾਂ ਉਸ ਨਕਾਬ ਪੋਸ਼ ਨੇ ਜੋ ਆਪਣੇ ਆਪ ਨੂੰ ਦਲੀਪ ਸ਼ਾਹ ਕਹਿੰਦਾ ਸੀ ਆਪਣੇ ਹੱਥੀਂ ਭੂਤਨਾਥ ਨੂੰ ਹੋਸ਼ ਵਿਚ ਲਿਆਉਣ ਦਾ ਯਤਨ ਕੀਤਾ, ਥੋੜੇ ਚਿਰ ਵਿਚ ਹੀ ਭੂਤ ਨਾਥ ਚੇਤੰਨ ਹੋਗਿਆ ਅਰ ਨਕਾਬਪੋਸ਼ ਵਲ ਵੇਖਕੇ ਬੋਲਿਆ ਮੈਥੋਂ ਬੜੀ ਭਾਰੀ ਭੁਲ ਹੋਈ ਹੈ ਜੋ ਆਪ ਦੋਹਾਂ ਨੂੰ ਇਥੇ ਲੈ ਆਯਾ, ਹੁਣ ਮੇਰੀ ਹਿੰਮਤ ਉੱਕਾ ਹੀ ਟੁਟ ਗਈ ਹੈ ਅਰ ਨਿਸ਼ਚਾ ਹੋਗਿਆ ਹੈ ਕਿ ਹੁਣ ਮੇਰੀ ਮੁਰਾਦ ਪੂਰੀ ਨਹੀਂ ਹੋਸਕਦੀ ਅਰ ਮੈਨੂੰ ਲਾਚਾਰ ਹੋਕੇ ਆਤਮ ਘਾਤ ਕਰਨਾ ਪਵੇਗਾ।

ਨਕਾਬ—ਨਹੀਂ ਨਹੀਂ ਭੂਤਨਾਥ, ਤੂੰ ਇਹ ਗੱਲ ਹੀ ਨ ਸੋਚ, ਮੈਂ ਤੈਨੂੰ ਕਹਿ ਚੁਕਾ ਹਾਂ ਅਰ ਤੈਨੂੰ ਮਲੂਮ ਭੀ ਹੋਚੁਕਾ ਹੈ ਕਿ ਅਸੀ ਲੋਕ ਤੇਰੇ ਮੁਕਦਮਾਂ ਨੂੰ ਨਹੀਂ ਉਘਾੜਨਾ ਚਾਹੁੰਦੇ, ਸਗੋਂ ਰਾਜਾ ਬੀਰੇਂਦ੍ਰ ਸਿੰਘ ਪਾਸੋਂ ਤੈਨੂੰ ਖਿਮਾਂ ਕਰਾਉਣ ਦਾ ਯਤਨ ਕਰ ਰਹੇ ਹਾਂ, ਫੇਰ ਤੂੰ ਇਸ ਤਰਾਂ ਨਿਰਾਸ ਕਿਉਂ ਹੁੰਦਾ ਹੈਂ ? ਹੋਸ਼ ਕਰ ਅਰ ਆਪਣਾ ਆਪ ਸੰਭਾਲ।

ਭੂਤ—ਠੀਕ ਹੈ, ਮੈਨੂੰ ਇਸ ਗੱਲਦੀ ਆਸ਼ਾ ਹੋਗਈ ਸੀ ਕਿ ਮੇਰੇ ਲੁਕੇ ਹੋਏ ਐਬ ਲੁਕੇਹੀ ਰਹਿਣਗੇ ਅਰ ਮੈਂ ਇਸ ਗਲ ਦਾ ਪ੍ਰਬੰਧ ਭੀ ਕਰ ਚੁਕਾ ਸਾਂ ਕਿ ਉਹ ਪਿਤਲ ਵਾਲੀ ਸੰਦੂਕੜੀ ਨ ਖੋਲੀ ਜਾਵੇ, ਪਰ ਹੁਣ ਉਹ ਆਸ਼ਾ

ਭੀ ਗਈ ਕਿਉਂਕਿ ਮੈਂ ਆਪਣੇ ਵੈਰੀ ਨੂੰ ਆਪਣੇ ਸਾਹਮਣੇ ਵੇਖਦਾ ਹਾਂ।

ਨਕਾਬ—ਬੜੇ ਅਚੰਭੇ ਦੀ ਗੱਲ ਹੈ ਕਿ ਦਰਬਾਰ ਵਿਚ ਸਾਡਾ ਰੰਗ ਢੰਗ ਵੇਖਕੇ ਭੀ ਤੂੰ ਸਾਨੂੰ ਆਪਣਾ ਵੈਰੀ ਸਮਝਦਾ ਹੈਂ। ਜੇ ਤੈਨੂੰ ਮੇਰੀਆਂ ਗੱਲਾਂ ਤੇ ਨਿਸਚਾ ਨ ਹੋਵੇ ਤਾਂ ਮੈਂ ਤੈਨੂੰ ਆਪਣੀ ਖੁਸ਼ੀ ਨਾਲ ਆਗਜਾ ਦੇਂਦਾ ਹਾਂ ਕਿ ਤੂੰ ਮੇਰਾ ਸਿਰ ਵੱਢ ਲੈ ਅਰ ਆਪਣੇ ਮਨ ਦਾ ਸੰਸਾ ਮਿਟਾ ਲੈ, ਫੇਰ ਤਾਂ ਤੈਨੂੰ ਆਪਣ ਭੇਤ ਖੁੱਲਣ ਦਾ ਦਾ ਡਰ ਨ ਰਹੇਗਾ।

ਕੂੜ—(ਹੈਰਾਨੀ ਨਾਲ ਨਕਾਬਪੋਸ਼ ਵਲ ਵੇਖਕੇ) ਦਲੀਪਸ਼ਾਹ! ਸਚ ਮੁਚ ਤੂੰ ਬੜਾ ਹੀ ਬਹਾਦਰ, ਸ਼ੇਰ ਮਰਦ ਤੇ ਆਦਮੀ ਹੈਂ! ਕੀ ਸਚ ਮੁਚ ਤੂੰ ਮੇਰੇ ਅਪ੍ਰਾਧ ਬਖਸ਼ ਦਿਤੇ ਹਨ?

ਨਕਾਬ--ਹਾਂ ਹਾਂ! ਮੈਂ ਸਚ ਕਹਿੰਦਾ ਹਾਂ ਕਿ ਮੈਂ ਤੇਰੇ ਅਪ੍ਰਾਧ ਬਖਸ਼ ਦਿਤੇ ਹਨ, ਸਗੋਂ ਦੋ ਰਈਸਾਂ ਦੇ ਸਾਹਮਣੇ ਇਸ ਗੱਲ ਦੀ ਸੌਂਹ ਖਾ ਚੁਕਾ ਹਾਂ।

ਕੂੜ—ਓਹ ਰਈਸ ਕੌਣ ਹਨ?

ਨਕਾਬ—ਜਿਨ੍ਹਾਂ ਦੇ ਅਧੀਨ ਇਸ ਵੇਲੇ ਅਸੀਂ ਹਾਂ ਅਰ ਜੋ ਰੋਜ਼ ਮਹਾਰਾਜ ਦੇ ਦਰਬਾਰ ਵਿੱਚ ਜਾਂਦੇ ਹਨ।

ਕੂੜ—ਕੀ ਮਹਾਰਾਜ ਦੇ ਦਰਬਾਰ ਵਿੱਚ ਆਉਣ ਜਾਣ ਵਾਲੇ ਕੋਈ ਹੋਰ ਹਨ, ਆਪ ਨਹੀਂ ਹੋ? ਕੀ ਉਸ ਦਿਨ ਭੀ ਆਪ ਨਹੀਂ ਸੀ ਜਿਸ ਦਿਨ ਦਰਬਾਰ ਵਿੱਚ ਆਪਣੀ ਸੂਰਤ ਵੇਖਕੇ ਜੈਪਾਲ ਘਬਰਾ ਗਿਆ ਸੀ?

ਨਕਾਬ—ਹਾਂ ਓਹ ਨਕਾਬ ਪੋਸ਼ ਹੋਰ ਹੀ ਸਨ ਅਰ ਨਕਾਬਪੋਸ਼ਾਂ ਦੇ ਬਿਨਾਂ ਸਮੇਂ ਸਮੇਂ ਤੇ ਓਹ ਸੂਰਤ ਭੀ

ਬਣਾਕੇ ਜਾਂਦੇ ਹਨ, ਉਸ ਦਿਨ ਉਹ ਸਾਡੀ ਸੂਰਤ ਬਣਕੇ ਗਏ ਸਨ, ਅਸੀਂ ਨਹੀਂ ਗਏ।

ਭੂਤ–ਉਹ ਦੋਵੇਂ ਕੌਣ ਹਨ?

ਨਕਾਬ–ਇਕ ਏਹੋ ਤਾਂ ਗੱਲ ਹੈ ਜਿਸ ਨੂੰ ਅਸੀਂ ਨਹੀਂ ਖੋਹਲ ਸਕਦੇ, ਪਰ ਤੂੰ ਘਬਰਾਉਂਦਾ ਕਿਉਂ ਹੈਂ? ਜਿਸ ਦਿਨ ਉਨ੍ਹਾਂ ਦੀ ਸੂਰਤ ਵੇਖੇਂ ਗਾ ਪ੍ਰਸੰਨ ਹੋ ਜਾਵੇਂਗਾ, ਤੈ ਹੀ ਨਹੀਂ ਸਗੋਂ ਕੁਲ ਦਰਬਾਰੀ ਤੇ ਮਹਾਰਾਜ ਤੱਕ ਨੂੰ ਪੂਰੀ ਖੁਸ਼ੀ ਹੋਵੇਗੀ, ਕਿਉਂਕਿ ਉਹ ਦੋਵੇਂ ਨਕਾਬ ਪੋਸ਼ ਕੋਈ ਸਾਧਾਰਨ ਆਦਮੀ ਨਹੀਂ ਹਨ।

ਭੂਤ–ਮੇਰੇ ਇਸ ਭੇਤ ਨੂੰ ਉਹ ਦੋਵੇਂ ਜਾਣਦੇ ਹਨ ਕਿ ਨਹੀਂ?

ਨਕਾਬ–ਫੇਰ ਤੂੰ ਓਹੋ ਜੇਹੀਆਂ ਗੱਲਾਂ ਪੁੱਛਣ ਲੱਗ ਪਿਆ ਹੈਂ!

ਭੂਤ–ਅੱਛਾ ਹੁਣ ਨਹੀਂ ਪੁਛਾਂਗਾ, ਪ੍ਰੰਤੂ ਅਨਮਾਨ ਤੋਂ ਮਲੂਮ ਹੁੰਦਾ ਹੈ ਕਿ ਜਦ ਆਪ ਉਨ੍ਹਾਂ ਦੋਹਾਂ ਦੇ ਸਾਹਮਣੇ ਇਸ ਭੇਤ ਨੂੰ ਲੁਕਾਉਣ ਦੀ ਸਹੁੰ ਖਾ ਚੁਕੇ ਹੋ ਤਦ ਉਹ ਭੀ ਇਸ ਭੇਤ ਨੂੰ ਜ਼ਰੂਰ ਜਾਣਦੇ ਹੋਣਗੇ, ਸੁਖ! ਹੁਣ ਆਪ ਕਹਿੰਦੇ ਹੋ ਕਿ ਮੇਰਾ ਭੇਤ ਲੁਕਿਆ ਰਹੇਗਾ ਤਾਂ ਮੈਨੂੰ ਘਬਰਾਉਣਾ ਨਹੀਂ ਚਾਹੀਦਾ, ਪਰ ਮੈਂ ਫੇਰ ਭੀ ਕਹਾਂਗਾ ਕਿ ਆਪ ਬੇਪਰਵਾਹ ਨਹੀਂ ਹੋ।"

ਨਕਾਬ–(ਖਿੜ ਖਿੜਾਕੇ ਹੱਸਕੇ) ਫੇਰ ਮੈਨੂੰ ਭੀ ਕੁਛ ਹੋਰ ਕਹਿਣਾ ਹੀ ਪਵੇਗਾ, ਆਹ! ਤੇਰੀ ਇਸਤ੍ਰੀ ਵਿਚਾਰੀ ਬੜੀ ਹੀ ਨੇਕ ਸੀ, ਜੋ ਕੁਛ ਤੂੰ ਉਸਦੇ ਸਾਹਮਣੇ ਕੀਤਾ..........

ਭੂਤ–(ਨਕਾਬ ਪੋਸ਼ ਦੇ ਮੂੰਹ ਤੇ ਹੱਥ ਰੱਖਕੇ) ਬੱਸ

ਬੱਸ । ਮੈਂ ਹੋਰ ਕੁਝ ਨਹੀਂ ਸੁਣਨਾ ਚਾਹੁੰਦਾ, ਇਹ ਚੰਗੀ ਖਿਮਾਂ ਹੈ ਕਿ ਆਪ ਆਪਣੀ ਜ਼ਬਾਨ ਹੀ ਨਹੀਂ ਰੋਕਦੇ।

ਏਤਨੇ ਨੂੰ ਸਾਹਮਣੇ ਪਾਸਿਓਂ ਪੱਥਰਾਂ ਦੇ ਓਹਲਿਓਂ ਇੱਕ ਆਦਮੀ ਨਿਕਲਕੇ ਸਾਹਮਣੇ ਆ ਖਲੋਤਾ ਅਰ ਬੋਲਿਆ:-ਤੂੰ ਇਨ੍ਹਾਂ ਨੂੰ ਚਾਹੇਂ ਰੋਕ ਲੈ ਪਰ ਮੈਂ ਓਹ ਗੱਲਾਂ ਯਾਦ ਕਰਾਏ ਬਿਨਾਂ ਨਹੀਂ ਰਹਿ ਸਕਦਾ।

ਅਸੀਂ ਨਹੀਂ ਕਹਿ ਸਕਦੇ ਕਿ ਇਸ ਨਵੇਂ ਆਏ ਆਦਮੀ ਨੂੰ ਏਥੇ ਆਇਆਂ ਕਿਤਨਾ ਚਿਰ ਹੋਇਆ ਹੈ ਅਰ ਇਹ ਕਦ ਤੋਂ ਪੱਥਰਾਂ ਦੇ ਓਹਲੇ ਲੁਕਿਆ ਹੋਇਆ ਗੱਲਾਂ ਸੁਣ ਰਿਹਾ ਸੀ, ਭੂਤਨਾਥ ਉਸ ਨੂੰ ਅਚਾਨਕ ਆਪਣੇ ਸਾਹਮਣੇ ਵੇਖਕੇ ਘਬਰਾਹਟ ਤੇ ਹੈਰਾਨੀ ਨਾਲ ਉਸਦੇ ਮੂੰਹ ਵੱਲ ਵੇਖਣ ਲੱਗ ਪਿਆ, ਉਸ ਆਦਮੀ ਨੇ ਜਾਣਕੇ ਆਪਣਾ ਮੂੰਹ ਚਾਨਣੇ ਵੱਲ ਕਰ ਦਿੱਤਾ ਜਿਸ ਕਰਕੇ ਭੂਤਨਾਥ ਨੂੰ ਨੂੰ ਪਛਾਨਣ ਵਿਚ ਔਖ ਨ ਹੋਵੇ।

ਇਹ ਓਹੋ ਆਦਮੀ ਸੀ ਜਿਸਨੂੰ ਭੂਤਨਾਥ ਨੇ ਨਕਾਬ ਪੋਸ਼ਾਂ ਦੇ ਮਕਾਨ ਵਿੱਚ ਛੇਕ ਵਿਚੋਂ ਝਾਤੀ ਮਾਰਕ ਵੇਖਿਆ ਸੀ ਅਰ ਜਿਸਨੇ ਨਕਾਬ ਪੋਸ਼ਾਂ ਦੇ ਸਾਹਮਣੇ ਇੱਕ ਵੱਡੀ ਸਾਰੀ ਮੂਰਤ ਰੱਖਕੇ ਕਿਹਾ ਸੀ "ਮਹਾਰਾਜ! ਮੈਂ ਏਸੇ ਦੀ ਨਾਲਸ਼ ਭੂਤਨਾਥ ਤੇ ਕਰਾਂਗਾ।"

ਉਸ ਆਦਮੀ ਨੂੰ ਵੇਖਕੇ ਭੂਤਨਾਥ ਅੱਗੇ ਤੋਂ ਭੀ ਵਧੀਕ ਘਬਰਾ ਗਿਆ, ਉਸਦੇ ਸਰੀਰ ਦਾ ਸਾਰਾ ਲਹੂ ਬਰਫ ਵਾਂਗ ਜੰਮ ਗਿਆ ਤੇ ਉਸ ਵਿੱਚ ਹੱਥ ਹਿਲਾਉਣ ਦੀ ਭੀ ਹਿੰਮਤ ਨ ਰਹੀ, ਉਸ ਆਦਮੀਨੇ ਫੇਰ ਕੜਕਕੇ ਭੂਤਨਾਥ ਨੂੰ ਕਿਹਾ:-ਇਹ ਨਕਾਬ ਪੋਸ਼ ਜੀ ਭਾਵੇਂ ਤੇਰੀ ਗੱਲ ਮੰਨਕੇ ਚੁਪ ਹੋ ਜਾਣ ਪਰ ਮੈਂ ਓਹ ਗੱਲਾਂ

ਯਾਦ ਕਰਾਇਏ ਦੇ ਬਿਨਾਂ ਨਹੀਂ ਰਹਿ ਸਕਦਾ ਜਿਨ੍ਹਾਂ ਦੇ ਸੁਣਨ ਦੀ ਹਿੰਮਤ ਤੇਰੇ ਵਿਚ ਨਹੀਂ ਹੈ, ਜੇ ਤੂੰ ਇਨ੍ਹਾਂ ਨੂੰ ਦਲੀਪ ਸ਼ਾਹ ਨਹੀਂ ਮੰਨਦਾ ਤਾਂ ਮੈਨੂੰ ਦਲੀਪ ਸ਼ਾਹ ਮੰਨਣ ਵਿੱਚ ਤੈਨੂੰ ਕੋਈ ਨਾਂਹ ਨਹੀਂ ਹੋਵੇਗੀ।

ਭਾਵੇਂ ਭੂਤਨਾਥ ਇਸ ਵੇਲੇ ਬਹੁਤ ਘਬਰਾਯਾ ਹੋਯਾ ਸੀ ਮਾਨੋਂ ਇਕ ਪ੍ਰਕਾਰ ਦੀ ਨਿਰਾਸਤਾ ਨੇ ਉਸਨੂੰ ਘੇਰਿਆ ਹੋਯਾ ਸੀ ਪਰ ਫੇਰ ਭੀ ਉਸਨੇ ਆਪਣੇ ਆਪਨੂੰ ਸੰਭਾਲਿਆ ਤੇ ਹੋਸ਼ ਟਿਕਾਣੇ ਕੀਤੀ ਅਰ ਉਸ ਨਵੇਂ ਆਏ ਦਲੀਪ ਸ਼ਾਹ ਵਲ ਵੇਖਕੇ ਕਿਹਾ-ਬਹੁਤ ਠੀਕ ਹੈ, ਅੱਗੇ ਇਕ ਦਲੀਪਸ਼ਾਹ ਨੇ ਤਾਂ ਹੈਰਾਨ ਕਰਹੀ ਛਡਿਆ ਸੀ ਉਪਰੋਂ ਆਪ ਦੂਸਰੇ ਦਲੀਪ ਸ਼ਾਹ ਆ ਪਹੁੰਚੇ, ਥੋੜੇ ਹੀ ਚਿਰ ਵਿੱਚ ਤੀਸਰਾ ਦਲੀਪ ਸ਼ਾਹ ਆ ਪਹੁੰਚੇਗਾ, ਫੇਰ ਮੈਂ ਕਾਹਨੂੰ ਕਿਸੇ ਨਾਲ ਦੋ ਗੱਲਾਂ ਕਰ ਸਕਾਂਗਾ, (ਪੁਰਾਣੇ ਦਲੀਪਸ਼ਾਹ ਵਲ ਵੇਖਕੇ)ਹੁਣਦੱਸੋ ਜੋ ਦਲੀਪ ਸ਼ਾਹ ਤੁਸੀਂ ਹੋ ਕਿ ਇਹ ?

ਪੁਰਾਣਾ ਦਲੀਪ-ਤੂੰ ਏਤਨੇ ਨਾਲ ਹੀ ਘਬਰਾ ਗਿਆ ਹੈਂ, ਸਾਡੇ ਜਿਤਨੇ ਨਕਾਬਪੋਸ਼ ਹਨ ਸਭ ਆਪਣੇ ਆਪ ਨੂੰ ਦਲੀਪਸ਼ਾਹ ਦੱਸਣ ਨੂੰ ਤਿਆਰ ਹਨ, ਪਰਤੈਨੂੰ ਆਪਣੀ ਸਿਆਣਪ ਨਾਲ ਪਛਾਣਨਾ ਚਾਹੀਦਾ ਹੈ ਕਿ ਵਾਸਤਵ ਵਿੱਚ ਦਲੀਪਸ਼ਾਹ ਕੌਣ ਹੈ।

ਭੂਤ-ਇਸਤੋਂ ਸਿੱਧ ਹੁੰਦਾ ਹੈ ਕਿ ਆਪ ਸਭ ਸੱਚ ਨਹੀਂ ਬੋਲਦੇ।

ਪੁਰਾਣਾ ਦਲੀਪ-ਜੋ ਗੱਲਾਂ ਮੈਂ ਤੈਨੂੰ ਕਹੀਆਂ ਹਨ ਕੀ ਉਹ ਝੂਠ ਹਨ ?



ਨਵਾਂ ਦਲੀਪ-ਤੇ ਜੋ ਕੁਛ ਮੈਂ ਕਹਾਂਗਾ ਕੀ ਉਹ

ਝੂਠ ਹੈ ? ਹੱਛਾ ਸੁਣੋ, ਮੈਂ ਇਕ ਦਿਨ ਦੀ ਗੱਲ ਕਰਦਾ ਹਾਂ, ਜਦ ਤੂੰ ਠੀਕ ਦੁਪੈਹਰ ਵੇਲੇ ਉਸੇ ਪਿੱਤਲ ਵਾਲੀ ਸੰਦੂਕੜੀ ਨੂੰ ਕੱਛ ਵਿੱਚ ਲੁਕਾਈ ਰੋਹਤਾਸ ਗੜ੍ਹ ਵੱਲ ਚੱਲਿਆ ਜਾਂਦਾ ਸੀ, ਜਦ ਤੈਨੂੰ ਤ੍ਰੇਹ ਲੱਗੀ ਤਾਂ ਤੂੰ ਇਕ ਉੱਚੇ ਚੌਤਰੇ ਵਾਲੇ ਖੂਹ ਤੇ ਪਾਣੀ ਪੀਣ ਲਈ ਬੈਠ ਗਿਆ ਜਿਸਤੇ ਇਕ ਸੰਘਣੇ ਨਿੰਮ ਦੇ ਬ੍ਰਿਛ ਦੀ ਛਾਂ ਹੋ ਰਹੀਸੀ, ਉਸੇ ਖੂਹ ਦੇ ਨਾਲ ਦੀ ਖੁਲੀ ਕੋਠੜੀ ਵਿੱਚ ਇਕ ਰਾਹੀ ਧੁੱਪ ਤੋਂ ਬਚਣ ਲਈ ਲੇਟਿਆ ਹੋਯਾ ਤੇਰੇ ਸੰਬੰਧ ਵਿੱਚ ਹੀ ਕਈ ਗੱਲਾਂ ਸੋਚ ਰਿਹਾ ਸੀ, ਤੈਨੂੰ ਉਸਦੇ ਉਥੇ ਹੋਣਦਾ ਕੁਛ ਪਤਾ ਨਹੀਂ ਸੀ ਪਰ ਤੈਨੂੰ ਉਸਨੇ ਖੂਹ ਤੇ ਚੜ੍ਹਦਿਆਂ ਹੀ ਵੇਖ ਲਿਆ ਸੀ, ਸੋ ਉਹ ਇਸ ਚਿੰਤਾ ਵਿੱਚ ਪੈ ਗਿਆ ਕਿ ਜਿਸਤਰਾਂ ਹੋ ਸਕੇ ਇਹ ਪਤਾ ਕਰੇ, ਜੋ ਤੇਰੀ ਇਸ ਛੋਟੀ ਜੇਹੀ ਗੰਢੜੀ ਵਿੱਚ ਕੀ ਹੈ ਅਰ ਜੇ ਕੋਈ ਕੰਮ ਦੀ ਚੀਜ਼ ਹੋਵੇ ਤਾਂ ਉਸ ਤੋਂ ਆਪਣਾ ਪ੍ਰਯੋਜਨ ਸਿੱਧ ਕਰੇ, ਉਸ ਆਦਮੀ ਦੀ ਸੂਰਤ ਅਜਿਹੀ ਨਹੀਂ ਸੀ ਕਿ ਤੂੰ ਉਸਨੂੰ ਪਛਾਣ ਸਕਦਾ, ਕਿਉਂਕਿ ਉਹ ਠੀਕ ਇਕ ਪੇਂਡੂ ਬ੍ਰਾਹਮਣ ਦੀ ਸੂਰਤ ਵਿੱਚ ਸੀ ਅਰ ਆਪ ਇਕ ਐਯਾਰ ਹੀ ਸੀ, ਸੋ ਉਹ ਹੱਥ ਵਿੱਚ ਗੜਵੀ ਲੈਕੇ ਖੂਹਤੇ ਉਸ ਥਾਂ ਤੇ ਗਿਆ ਜਿਧਰ ਤੂੰ ਖੂਹ ਵਲ ਝੁਕਿਆ ਹੋਯਾ ਪਾਣੀ ਖਿੱਚ ਰਿਹਾ ਸੀ, ਤੈਨੂੰ ਇਸ ਗੱਲ ਦਾ ਪਤਾ ਭੀ ਨਹੀਂ ਸੀ ਕਿ ਉਹ ਤੇਰੇ ਨਾਲ ਧੋਖਾ ਕਰੇਗਾ, ਉਸਨੇ ਪਿਛਲੇ ਪਾਸਿਓਂ ਇਕ ਅਜੇਹਾ ਧੱਕਾ ਦਿੱਤਾ ਕਿ ਤੂੰ ਖੂਹ ਵਿੱਚ ਜਾ ਪਿਆ, ਉਸਨੇ ਤੇਰੇ ਐਯਾਰੀ ਦੇ ਬਟੂਏ ਵਿੱਚ ਜੋ ਕੁਛ ਸੀ ਦੇਖ ਲਿਆ ਅਰ ਜੋ ਕੁਛ ਆਪਣੇ ਮਤਲਬਦਾ

ਸੀ ਸੋ ਲੈ ਲਿਆ। ਕੀ ਤੈਨੂੰ ਅੱਜ ਤੱਕ ਪਤਾ ਲੱਗਾ ਜੋ ਉਹ ਕੌਣ ਸੀ ?

ਭੂਤ-(ਹੈਰਾਨੀ ਨਾਲ) ਨਹੀਂ ਮੈਨੂੰ ਅੱਜ ਤੱਕ ਪਤਾ ਨਹੀਂ ਲੱਗਾ ਜੋ ਉਹ ਕੌਣ ਸੀ, ਪਰ ਤੁਹਾਡਾ ਇਨ੍ਹਾਂ ਗੱਲਾਂ ਨਾਲ ਕੀ ਪ੍ਰਯੋਜਨ ?

ਨਵਾਂ ਦਲੀਪ-ਬਸ ਏਹੋ ਕਿ ਤੂੰ ਸਮਝ ਲਵੇਂ ਜੋ ਉਹ ਆਦਮੀ ਇਸ ਵੇਲੇ ਤੇਰੇ ਸਾਹਮਣੇ ਖਲੋਤਾ ਹੋਯਾ ਹੈ।

ਭੂਤ-(ਕ੍ਰੋਧ ਨਾਲ ਖੰਜਰ ਖਿੱਚਕੇ) ਕੀ ਉਹ ਤੂੰ ਹੀ ਸੀ ?

ਨਵਾਂ ਦਲੀਪ-(ਖੰਜਰ ਦਾ ਉੱਤਰ ਖੰਜਰ ਨਾਲ ਦੇਣ ਲਈ ਤਿਆਰ ਹੋਕੇ) ਹਾਂ ਮੈਂ ਹੀ ਸੀ ਅਰ ਜੋਕੁਛ ਮੈਂ ਤੇਰ ਬਟੂਏ ਵਿੱਚ ਦੇਖਿਆ ਸੀ ਉਹ ਭੀ ਦੱਸਾਂਗਾ।

ਪੁਰਾਣਾ ਦਲੀਪ-(ਭੂਤਨਾਥ ਨੂੰ ਘੂਰਕ ਕੇ) ਬਸ ਖਬਰਦਾਰ, ਹੋਸ਼ ਵਿੱਚ ਆ ਅਰ ਆਪਣੀਆਂ ਕਰਤੂਤਾਂ ਵਲ ਧਿਆਨ ਕਰ, ਅਸਾਂ ਪਹਿਲਾਂ ਹੀ ਤੈਨੂੰ ਕਿਹਾ ਸੀ ਕਿ ਤੂੰ ਕ੍ਰੋਧ ਵਿੱਚ ਆਕੇ ਆਪਣਾ ਆਪ ਨਸ਼ਟ ਕਰ ਲਵੇਂਗਾ, ਸੱਚ ਮੁੱਚ ਤੂੰ ਨਸ਼ਟ ਹੋ ਜਾਵੇਂਗਾ ਅਰ ਇਕ ਕੌਡੀ ਦ ਕੰਮ ਦਾ ਨਹੀਂ ਰਹੇਂਗਾ, ਇਸ ਦੇ ਨਾਲ ਹੀ ਇਹ ਭੀ ਯਾਦ ਰੱਖ ਜੋ ਤੂੰ ਦਲੀਪ ਸ਼ਾਹ ਦਾ ਕੁਛ ਨਹੀਂ ਵਿਗਾੜ ਸੱਕਦਾ ਅਰ ਨ ਓਸ ਨੂੰ ਤੇਰੇ ਤਲਿਸਮੀ ਖੰਜਰ ਦੀ ਕੁਛ ਪ੍ਰਵਾਹ ਹੈ।

ਭੂਤ-ਮੈਂ ਆਪ ਨਾਲ ਕੋਈ ਝਗੜਾ ਨਹੀਂ ਕਰਦਾ ਪਰ ਇਸ ਨੂੰ ਤਾਂ ਦੰਡ ਦਿਤੇ ਬਿਨਾਂ ਨਹੀਂ ਰਹਿ ਸਕਦਾ, ਕਿਉਂਕਿ ਏਸ ਨੇ ਮੇਰੇ ਨਾਲ ਧੋਖਾ ਕੀਤਾ ਹੋਯਾ ਹੈ ਅਰ ਮੈਨੂੰ ਬਹੁਤ ਹਰਜ ਪਚਾਯਾ ਹੋਯਾ ਹੈ ਅਰ ਇਹ

ਓਹੋ ਆਦਮੀ ਹੈ ਜੋ ਮੇਰੇ ਤੇ ਨਾਲਸ਼ ਕਰਨ ਵਾਲਾ ਹੈ, ਸੋ ਮੇਰਾ ਏਸ ਦਾ ਏਥੇ ਹੀ ਫ਼ੈਸਲਾ ਹੋ ਜਾਣਾ ਠੀਕ ਹੈ।

ਪਹਿਲਾ ਦਲੀਪ—ਅੱਛਾ ਜੇ ਤੇਰੀ ਭੈੜੀ ਘੜੀ ਆ ਹੀ ਗਈ ਹੈ ਤਾਂ ਅਸੀਂ ਕੁਛ ਨਹੀਂ ਕਹਿ ਸਕਦੇ ਤੂੰ ਲੜਕੇ ਦੇਖ ਲੈ ਅਰ ਜੋ ਕੁਛ ਤੇਰੇ ਭਾਗਾਂ ਵਿੱਚ ਹੈ ਸੋ ਭੋਗ, ਪਰ ਨਾਲ ਹੀ ਇਹ ਭੀ ਸੋਚ ਲੈ ਕਿ ਤੇਰੇ ਵਾਂਗ ਇਸ ਦੇ ਹੱਥ ਵਿੱਚ ਭੀ ਤਲਿਸਮੀ ਤਲਵਾਰ ਹੈ ਅਤੇ ਮੇਰੇ ਹੱਥ ਵਿੱਚ ਭੀ ਤਲਿਸਮੀ ਖੰਜਰ ਹੈ, ਇਨ੍ਹਾਂ ਦੀ ਚਮਕ ਵਿੱਚ ਤੇਰੇ ਆਦਮੀ ਤੇਰੀ ਕੁਛ ਸਹਾਇਤਾ ਨਹੀਂ ਕਰ ਸਕਦੇ।

ਭੂਤ—(ਕੁਛ ਸੋਚਕੇ) ਤਾਂ ਕੀ ਆਪ ਇਸ ਦੀ ਸਹਾਇਤਾ ਕਰੋਗੇ?

ਪਹਿਲਾ ਦਲੀਪ—ਜ਼ਰੂਰ

ਭੂਤ—ਆਪ ਤਾਂ ਮੇਰੇ ਸਹਾਇਕ ਹੋ?

ਪਹਿਲਾ ਦਲੀਪ—ਪਰ ਏਤਨਾ ਨਹੀਂ ਕਿ ਆਪਣੇ ਸਾਥੀ ਦਾ ਘਾਤ ਕਰਾਵਾਂ।

ਭੂਤ—ਠੀਕ ਇਹ ਭੀ ਤਾਂ ਮੈਨੂੰ ਦੁਖ ਦੇਣ ਨੂੰ ਤਿਆਰ ਹੈ, ਕੀ ਕੀਤਾ ਜਾਵੇ?

ਪਹਿਲਾ ਦਲੀਪ—ਇਨ੍ਹਾਂ ਪਾਸੋਂ ਭੀ ਖਿਮਾ ਦੀ ਆਸ਼ਾ ਰਖੋ ਕਿਉਂਕਿ ਸਾਡਾ ਸਰਦਾਰ ਤੇਰੇ ਪੱਖ ਵਿਚ ਹੈ।

ਭੂਤ—(ਖੰਜਰ ਮਿਆਨ ਵਿੱਚ ਪਾਕੇ) ਅੱਛਾ ਮੈਂ ਆਪ ਦੀ ਕ੍ਰਿਪਾ ਦਾ ਭਰੋਸਾ ਰੱਖਦਾ ਹਾਂ, ਜੋ ਚਾਹੋ ਕਰੋ।

ਪਹਿਲਾ ਦਲੀਪ—(ਨਵੇਂ ਦਲੀਪ ਨੂੰ) ਆਓ ਜੀ ਤੁਸੀ ਮੇਰੇ ਪਾਸ ਬੈਠ ਜਾਓ।

ਨਵਾਂ ਦਲੀਪ—ਮੈਂ ਤੁਹਾਡਾ ਦਾਸ ਹਾਂ ਨਹੀਂ ਮੈਨੂੰ ਕੀ ਕਹਿੰਦੇ ਹੋ? ਲੌ ਮੈਂ ਤੁਹਾਡੇ ਪਾਸ ਆ ਜਾਂਦਾ ਹਾਂ, ਪਰ

ਇਹ ਤਾਂ ਦਸੋ ਕਿ ਹੁਣ ਭੂਤਨਾਥ ਦੇ ਕਾਬੂ ਹੀ ਰਹੋਗੇ ਕਿ ਏਥੋਂ ਚਲੋਗੇ ?

ਪਹਿਲਾ ਦਲੀਪ-(ਭੂਤ ਨਾਥ ਨੂੰ) ਦਸ ਭਾਈ ਹੁਣ ਮੇਰੇ ਨਾਲ ਕੀ ਵਰਤਾਓ ਕਰਨਾ ਚਾਹੁੰਦਾ ਹੈਂ ? ਚੰਗੀ ਗੱਲ ਤਾਂ ਏਹੋ ਹੈ ਕਿ ਸਾਨੂੰ ਕੈਦ ਕਰਕੇ ਦਰਬਾਰ ਵਿੱਚ ਲੈ ਚੱਲ।

ਭੂਤ-ਨਹੀਂ ਮੇਰੇ ਵਿੱਚ ਇਤਨੀ ਹਿੰਮਤ ਨਹੀਂ ਹੈ, ਸਗੋਂ ਜੇ ਆਪ ਮੈਨੂੰ ਖਿਮਾ ਕਰਨ ਦੀ ਆਸ਼ਾ ਬਨ੍ਹਾਓ ਤਾਂ ਮੈਂ ਏਥੋਂ ਚਲਾ ਜਾਵਾਂ।

ਪਹਿਲਾ ਦਲੀਪ-ਹਾਂ ਤੂੰ ਖਿਮਾ ਦੀ ਆਸ਼ਾ ਕਰ ਸੱਕਦਾ ਹੈਂ ਪਰ ਇਸ ਸ਼ਰਤ ਉੱਤੇ ਕਿ ਹੁਣ ਫੇਰ ਕਦੇ ਸਾਡਾ ਪਿੱਛਾ ਨ ਕਰੇਂ।

ਭੂਤ-ਨਹੀਂ ਮੈਂ ਫੇਰ ਅਜੇਹਾ ਨਹੀਂ ਕਰਾਂਗਾ, ਚਲੋ ਮੈਂ ਆਪ ਨੂੰ ਆਪ ਦੇ ਘਰ ਪੁਚਾ ਆਵਾਂ।

ਨਵਾਂ ਦਲੀਪ-ਸਾਨੂੰ ਸਭ ਰਸਤਾ ਮਲੂਮ ਹੈ ਕਿਸੇ ਦੀ ਸਹਾਇਤਾ ਦੀ ਲੋੜ ਨਹੀਂ।

ਇਹ ਕਹਿਕੇ ਨਵਾਂ ਦਲੀਪ ਉਠ ਖਲੋਤਾ ਨਾਲ ਹੀ ਦੋਵੇਂ ਨਕਾਬਪੋਸ਼ ਭੀ (ਜਿਨਾਂ ਨੂੰ ਭੂਤਨਾਥ ਬੇਹੋਸ਼ ਕਰਕੇ ਲਿਆਂਦਾ ਸੀ) ਉਠਕੇ ਆਪਣ ਘਰ ਨੂੰ ਤੁਰ ਪਏ।

---

## ੧੫-ਪੰਦਰ੍ਹਵਾਂ ਕਾਂਡ

ਮਹਾਰਾਜ ਸੁਰੇਂਦ੍ਰ ਸਿੰਘ ਦੇ ਦਰਬਾਰ ਵਿੱਚ ਦੋਵੇਂ ਨਕਾਬਪੋਸ਼ ਦੋ ਦਿਨ ਨਹੀਂ ਆਏ, ਸਗੋਂ ਤੀਸਰੇ ਦਿਨ ਪਹੁੰਚੇ, ਆਗਯਾ ਅਨੁਸਾਰ ਬੈਠ ਗਏ ਤੇ ਆਪਣੇ ਨ

ਆਉਣ ਦਾ ਕਾਰਨ ਇਕ ਨਕਾਬਪੋਸ਼ ਨੇ ਇਸ ਤਰਾਂ ਕਹਿਣਾ ਆਰੰਭ ਕੀਤਾ:-

ਭੈਰੋਂ ਸਿੰਘ ਤੇ ਤਾਰਾ ਸਿੰਘ ਨੂੰ ਲੈਕੇ ਭਾਵੇਂ ਅਸੀ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਦੇ ਪਾਸ ਪਹੁੰਚ ਗਏ ਪਰੰਤੂ ਰਸਤੇ ਵਿੱਚ ਸਰਦੀ ਲੱਗ ਜਾਣ ਕਰਕੇ ਰੋਗੀ ਹੋ ਗਿਆ ਅਰ ਤਾਪ ਚੜ੍ਹ ਗਿਆ। ਗਲ ਵਿਚ ਪੀੜ ਹੈ,ਨਬਲੇ ਦੇ ਕਾਰਨ ਸਾਫ ਬੋਲਿਆ ਨਹੀਂ ਜਾਂਦਾ,ਇਸ ਲਈ ਦੋ ਦਿਨ ਕੌਰ ਇੰਦ੍ਰਜੀਤ ਸਿੰਘ ਨੇ ਉਥੇ ਹੀ ਰੱਖਿਆ, ਆਉਂਣ ਨ ਦਿੱਤਾ, ਇਸ ਲਈ ਅਸੀ ਹਾਜਰ ਨਹੀਂ ਹੋਸਕੇ, ਇਕ ਚਿੱਠੀ ਭੀ ਉਨ੍ਹਾਂ ਨੇ ਮਹਾਰਾਜ ਦੇ ਨਾਉਂ ਦੇ ਦਿੱਤੀ ਹੈ।

ਇਹ ਕਹਿਕੇ ਨਕਾਬਪੋਸ਼ ਨੇ ਇਕ ਚਿੱਠੀ ਖੀਸੇ ਵਿੱਚੋਂ ਕੱਢਕੇ ਮਹਾਰਾਜ ਦੇ ਹੱਥ ਦਿੱਤੀ, ਮਹਾਰਾਜ ਨੇ ਬੜੀ ਪ੍ਰਸੰਨਤਾ ਨਾਲ ਉਹ ਚਿੱਠੀ ਜੋ ਖਾਸ ਇੰਦ੍ਰਜੀਤ ਸਿੰਘ ਦੇ ਹੱਥ ਦੀ ਲਿਖੀ ਹੋਈ ਸੀ ਪੜ੍ਹੀ, ਫੇਰ ਵਾਰੀ ੨ ਉਹ ਚਿੱਠੀ ਸਭਨਾਂ ਨੇ ਪੜ੍ਹੀ ਉਸ ਵਿਚ ਪ੍ਰਨਾਮ ਆਦਿ ਦੇ ਉਪ੍ਰੰਤ ਏਹ ਲਿਖ੍ਯਾ ਸੀ:-

ਆਪ ਦੀ ਕ੍ਰਿਪਾ ਨਾਲ ਅਸੀ ਆਨੰਦ ਪ੍ਰਸੰਨ ਹਾਂ, ਏਯਾਰਾਂ ਦੇ ਨ ਹੋਣ ਕਰਕੇ ਜੋ ਔਖਿਆਈ ਹੋ ਰਹੀ ਸੀ ਉਹ ਹਟ ਗਈ ਹੈ, ਰਾਮ ਸਿੰਘ ਤੇ ਲਛਮਨ ਸਿੰਘ ਨੇ ਸਾਡੀ ਬੜੀ ਸਹਾਇਤਾ ਕੀਤੀ ਹੈ, ਅਸੀ ਤਲਿਸਮ ਦਾ ਬਹੁਤ ਕੰਮ ਮੁਕਾ ਚੁੱਕੇ ਹਾਂ, ਆਸ਼ਾ ਹੈ ਕਿ ਅੱਜ ਤੋਂ ਤੀਸ੍ਰੇ ਦਿਨ ਅਸੀ ਦੋਵੇਂ ਭਰਾ ਆਪ ਦੇ ਚਰਨਾਂ ਵਿਚ ਪਹੁੰਚ ਜਾਵਾਂਗੇ। ਇਸਦੇ ਉਪ੍ਰੰਤ ਜੋ ਤਲਿਸਮ ਦਾ ਕੰਮ ਬਾਕੀ ਰਹਿ ਜਾਵੇਗਾ ਉਹ ਆਪਦੇ ਚਰਨਾਂ ਵਿਚ ਰਹਿਕੇ ਹੀ

ਪੂਰਾ ਕਰਾਂਗੇ, ਸਾਡੀ ਇੱਛਾ ਹੈ ਕਿ ਅਰੁ ਆਪ ਕੈਦੀਆਂ ਦਾ ਮੁਕੱਦਮਾ ਬੰਦ ਕਰ ਦੇਵੋ, ਕਿਉਂਕਿ ਅਸੀ ਭੀ ਉਸਦੇ ਸੁਣਨ ਲਈ ਵਿਆਕੁਲ ਹੋ ਰਹੇ ਹਾਂ। ਹਾਜ਼ਰ ਹੋਣ ਤੇ ਅਸੀ ਭੀ ਆਪਣਾ ਅਦਭੁਤ ਹਾਲ ਬਿਨਯ ਕਰਾਂਗੇ।

ਇਸ ਚਿੱਠੀ ਨੂੰ ਪੜ੍ਹਕੇ ਅਰ ਇਹ ਸੁਣਕੇ ਸਭ ਪ੍ਰਸੰਨ ਹੋਏ ਕਿ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਆਉਂਦੇ ਹਨ, ਆਸ਼ਾ ਹੈ ਕਿ ਇਸੇ ਤਰਾਂ ਸਾਡੇ ਉਪਨਯਾਸ (ਨਾਵਲ) ਦੇ ਪ੍ਰੇਮੀ ਭੀ ਪ੍ਰਸੰਨ ਹੋਣਗੇ, ਕਿਉਂਕਿ ਹੁਣ ਇਹ ਛੇਤੀ ਹੀ ਸਮਾਪਤ ਹੋਣ ਵਾਲਾ ਹੈ, ਸੋ ਕੁਛ ਚਿਰ ਖੁਸ਼ੀ ਦੇ ਚਰਚੇ ਹੁੰਦੇ ਰਹੇ, ਉਪ੍ਰੰਤ ਨਕਾਬ ਪੋਸ਼ਾਂ ਨਾਲ ਗੱਲ ਬਾਤ ਹੋਣ ਲਗ ਪਈ।

ਇਕ ਨਕਾਬਪੋਸ਼-ਭੂਤ ਨਾਥ ਅਜੇ ਤਕ ਮੁੜਕੇ ਆਇਆ ਹੈ ਕਿ ਨਹੀਂ?

ਤੇਜ-ਬੜੀ ਹੈਰਾਨੀ ਹੈ ਕਿ ਭੂਤ ਨਾਥ ਅਜੇ ਤਕ ਮੁੜਕੇ ਨਹੀਂ ਆਇਆ, ਕਿਤੇ ਆਪਦੇ ਸਾਥੀਆਂ ਨੇ ਤਾਂ ਉਸਨੂੰ..... ......

ਨਕਾਬ-ਨਹੀਂ ਨਹੀਂ, ਮੇਰੇ ਸਾਥੀ ਕਦੇ ਉਸਨੂੰ ਦੁਖ ਨਹੀਂ ਦੇਣਗੇ, ਮੈਨੂੰ ਤਾਂ ਨਿਸਚਾ ਸੀ ਕਿ ਭੂਤ ਨਾਥ ਆ ਗਿਆ ਹੋਵੇਗਾ ਕਿਉਂਕਿ ਓਹ ਦੋਵੇਂ ਨਕਾਬਪੋਸ਼ ਮੁੜਕੇ ਸਾਡੇ ਕੋਲ ਆ ਪਹੁੰਚੇ ਹਨ, ਜਿਨ੍ਹਾਂ ਨੂੰ ਭੂਤਨਾਥ ਫੜਕੇ ਲੈ ਗਿਆ ਸੀ ਪਰ ਇਹ ਸੰਦੇਹ ਉਠਦਾ ਹੈ ਕਿ ਭੂਤ ਨਾਥ ਕਿਸੇ ਫੇਰ ਵਿਚ ਤਾਂ ਨਹੀਂ ਪੈ ਗਿਆ, ਜਾਂ ਕਿਤੇ ਉਸਨੂੰ ਮੁੜਕੇ ਸਾਡੇ ਸਾਥੀਆਂ ਨੂੰ ਫੜਨ ਦਾ ਚਾਉ ਤਾਂ ਨਹੀਂ ਆ ਗਿਆ?

ਤੇਜ–ਆਪਦੇ ਸਾਥੀਆਂ ਨੇ ਤਾਂ ਆਕੇ ਆਪਣਾ ਹਾਲ ਦੱਸਿਆ ਹੀ ਹੋਵੇਗਾ।

ਨਕਾਬ–ਜੀ ਹਾਂ ਕੁਛ ਹਾਲ ਦੱਸਿਆ ਹੈ ਜਿਸਤੋਂ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੂੰ ਫੜਕੇ ਲੈ ਜਾਣ ਵਿਚ ਭੂਤ ਨਾਥ ਨੂੰ ਪਛਤਾਉਣਾ ਹੀ ਪਿਆ।

ਤੇਜ–ਕੀ ਆਪ ਦੱਸ ਸਕਦੇ ਹੋ ਜੋ ਕੀ ਕੀ ਹੋਇਆ?

ਨਕਾਬ–ਦੱਸ ਤਾਂ ਸਕਦਾ ਹਾਂ ਪਰ ਇਹ ਗੱਲ ਭੂਤ ਨਾਥ ਨਹੀਂ ਚਾਹੁੰਦਾ, ਕਿਉਂਕਿ ਭੂਤ ਨਾਥ ਨੂੰ ਉਨ੍ਹਾਂ ਲੋਕਾਂ ਨੇ ਉਸਦੇ ਪੁਰਾਣੇ ਕੁਕਰਮ ਦੱਸਕੇ ਡਰਾ ਦਿੱਤਾ ਸੀ, ਇਸੇ ਕਰਕੇ ਭੂਤ ਨਾਥ ਉਨ੍ਹਾਂ ਨਕਾਬ ਪੋਸ਼ਾਂ ਦਾ ਕੁਛ ਨ ਵਿਗਾੜ ਸੱਕਿਆ। ਹਾਂ ਅਸੀਂ ਉਨ੍ਹਾਂ ਦੋਹਾਂ ਨਕਾਬ ਪੋਸ਼ਾਂ ਨੂੰ ਆਪਣੇ ਨਾਲ ਲੈ ਆਏ ਹਾਂ, ਇਹ ਸੋਚਕੇ ਕਿ ਜੇ ਭੂਤ ਨਾਥ ਏਥੇ ਆ ਗਿਆ ਹੋਵੇਗਾ ਤਾਂ ਉਨ੍ਹਾਂ ਦਾ ਟਾਕਰਾ ਮਹਾਰਾਜ ਦੇ ਸਾਹਮਣੇ ਹੀ ਕਰਾ ਦਿੱਤਾ ਜਾਵੇ।

ਤੇਜ–ਹੱਛਾ! ਓਹ ਦੋਵੇਂ ਨਕਾਬਪੋਸ਼ ਕਿੱਥੇ ਹਨ?

ਨਕਾਬ–ਬਾਹਰ ਫਾਟਕ ਤੇ ਛੱਡ ਆਏ ਹਾਂ, ਕਿਸ ਨੂੰ ਆਗਯਾ ਦੇਵੋ ਸੱਦ ਲਿਆਵੇ।

ਸੋਨਤ ਹੁੰਦਿਆਂ ਹੀ ਇਕ ਚੋਬਦਾਰ ਉਨ੍ਹਾਂ ਨੂੰ ਸੱਦਣ ਚਲਾ ਗਿਆ, ਓਸੇ ਹੀ ਵੇਲੇ ਭੂਤਨਾਥ ਭੀ ਅੰਦਰ ਆਉਂਦਾ ਨਜ਼ਰ ਆਇਆ, ਸਭਨਾਂ ਨੇ ਅਸਚਰਜਤਾ ਦੀ ਨਜ਼ਰ ਨਾਲ ਭੂਤ ਨਾਥ ਨੂੰ ਵੇਖਿਆ। ਭੂਤਨਾਥ ਨੇ ਕ੍ਰਮ ਅਨੁਸਾਰ ਸਭਾਂ ਨੂੰ ਪ੍ਰਨਾਮ ਕੀਤਾ, ਉਪਰੰਤ ਆਗਯਾ ਹੋਣ ਤੇ ਦੇਵੀ ਸਿੰਘ ਦੇ ਪਾਸ ਜਾ ਬੈਠਾ। ਜਿਸ ਵੇਲੇ ਭੂਤਨਾਥ ਡਿਉੜੀ ਅਗੇ ਆਇਆ

ਸੀ ਉਸੇ ਵੇਲੇ ਓਹਨਾਂ ਦੋਹਾਂ ਨਕਾਬਪੋਸ਼ਾਂ ਨੂੰ ਫਾਟਕ ਅੱਗੇ ਟਹਿਲਦੇ ਵੇਖਕੇ ਹੈਰਾਨ ਹੋਇਆ ਸੀ, ਭਾਵੇਂ ਉਸ ਵੇਲੇ ਭੀ ਓਹਨਾਂ ਨੇ ਨਕਾਬ ਪਾਈ ਹੋਈ ਸੀ, ਪਰ ਫੇਰ ਭੀ ਭੂਤ ਨਾਥ ਨੇ ਓਹਨਾਂ ਨੂੰ ਪਛਾਣ ਲਿਆ ਸੀ ਕਿ ਇਹ ਦੋਵੇਂ ਓਹੋ ਨਕਾਬਪੋਸ਼ ਹਨ ਜਿਨ੍ਹਾਂ ਨੂੰ ਮੈਂ ਧੋਖਾ ਦੇਕੇ ਫੜਕੇ ਲੈ ਗਿਆ ਸੀ। ਆਪਣੇ ਧੜਕਦੇ ਕਲੇਜੇ ਤੇ ਘਬਰਾਏ ਹੋਏ ਦਿਮਾਗ ਨੂੰ ਲੈਕੇ ਭੂਤਨਾਥ ਫਾਟਕ ਦੇ ਅੰਦਰ ਚਲਾ ਗਿਆ ਅਰ ਦਰਬਾਰ ਵਿਚ ਹਾਜ਼ਰ ਹੋਕੇ ਉਸਨੇ ਦੋਹਾਂ ਸਰਦਾਰ ਨਕਾਬ ਪੋਸ਼ਾਂ ਨੂੰ ਵੇਖਿਆ।

ਇਕ ਨਕਾਬ ਪੋਸ਼--ਕਿਉਂ ਜੀ ਭੂਤ ਨਾਥ! ਰਾਜ਼ੀ ਹੋ?

ਭੂਤ-ਸ੍ਰੀ ਮਾਨ ਜੀ ਦੇ ਪ੍ਰਤਾਪਕਰਕੇ ਜਿਉਂਦਾ ਹਾਂ, ਪਰ ਦਿਨ ਰਾਤ ਏਸੇ ਸੋਚ ਵਿਚ ਪਿਆ ਰਹਿੰਦਾ ਹਾਂ ਕਿ ਪ੍ਰਾਸਚਿਤ ਕਰਨ ਅਰ ਖਿਮਾਂ ਮੰਗਣ ਤੇ ਈਸ਼ਵਰ ਭੀ ਆਪਣੇ ਭਗਤਾਂ ਨੂੰ ਬਖਸ਼ ਦੇਂਦਾ ਹੈ ਪ੍ਰੰਤੂ ਮਨੁਖਾਂ ਵਿਚ ਇਹ ਗਲ ਕਿਉਂ ਨਹੀਂ?

ਨਕਾਬ—ਜੋ ਲੋਕ ਈਸ਼ਵਰ ਦੇ ਭਗਤ ਹਨ ਅਰ ਜੋ ਨਿਰਗੁਣ ਸਰਗੁਣ ਸਰਬ ਸ਼ਕਤੀ ਮਾਨ ਪ੍ਰਮਾਤਮਾਂ ਦਾ ਭਰੋਸਾ ਰਖਦੇ ਹਨ, ਓਹ ਜੀਵ ਮਾਤ੍ਰ ਨਾਲ ਓਹੋ ਜੇਹਾ ਵਰਤਾਓ ਕਰਦੇ ਹਨ ਜੈਸਾ ਈਸ਼੍ਵਰ ਚਾਹੁੰਦਾ ਹੈ ਜਾਂ ਜੇਹਾ ਕਿ ਹਰੀ ਦੀ ਇਛਾ ਸਮਝੀ ਜਾਂਦੀ ਹੈ। ਜੇ ਤੂੰ ਸਚੇ ਮਨ ਨਾਲ ਪ੍ਰਮਾਤਮਾ ਤੋਂ ਖਿਮਾ ਮੰਗੀ ਹੈ ਅਰ ਤੇਰਾ ਮਨ ਸ਼ੁੱਧ ਹੈ ਤਾਂ ਤੈਨੂੰ ਕਿਸੇ ਪ੍ਰਕਾਰ ਦਾ ਦੁਖ ਨਹੀਂ ਮਿਲ ਸਕਦਾ ਅਰ ਜੋ ਕੁਛ ਮਿਲਦਾ ਹੈ ਤਾਂ ਓਹ ਤੇਰੇ ਚਿਤ ਦਾ ਵਿਕਾਰ ਹੈ। ਤੇਰੇ ਮਨ ਵਿਚ ਅਜੇ ਤਕ ਸ਼ਾਨ੍ਤੀ ਨਹੀਂ

ਹੋਈ ਅਰ ਤੂੰ ਇਕਾਗ੍ਰ ਚਿਤ ਹੋਕੇ ਉਚਿਤ ਕੰਮਾਂ ਵਲ ਧਿਆਨ ਨਹੀਂ ਕਰਦਾ, ਏਸੇ ਲਈ ਤੈਨੂੰ ਕੁਝ ਸੁਖਪ੍ਰਾਪਤ ਨਹੀਂ ਹੁੰਦਾ, ਸੋ ਮੇਰਾ ਕਹਿਣਾ ਏਹੋ ਹੈ ਕਿ ਤੂੰ ਆਪ ਸ਼ਾਂਤ ਦਾ ਸਰੂਪ ਬਨ ਅਰ ਬਹੁਤੀ ਖੋਜ ਦੇ ਮਗਰ ਨ ਪਉ, ਜੇ ਤੂੰ ਇਸ ਗੱਲ ਨੂੰ ਮੰਨੇਂਗਾ ਤਾਂ ਨਿਸਚੇ ਕਰਕੇ ਸੁਖੀ ਹੋਵੇਂਗਾ ਅਰ ਤੈਨੂੰ ਕੋਈ ਕਸ਼ਟ ਨਹੀਂ ਹੋਵੇਗਾ।

ਭੂਤ--ਆਪਦਾ ਕਥਨ ਬਹੁਤ ਠੀਕ ਹੈ।

ਦੇਵੀ--ਭੂਤ ਨਾਥ ਤੈਨੂੰ ਇਹ ਸੁਣਕੇ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਦੋ ਤਿੰਨ ਦਿਨ ਦੇ ਅੰਦਰ ਹੀ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਆਉਣ ਵਾਲੇ ਹਨ।

ਭੂਤ--(ਹੈਰਾਨ ਹੋਕੇ) ਇਹ ਕਿਸਤਰਾਂ ਪਤਾ ਲਗਾ?

ਦੇਵੀ--ਓਹਨਾਂ ਦੀ ਚਿਠੀ ਆਈ ਹੈ।

ਭੂਤ--ਕੌਣ ਲਿਆਇਆ ਹੈ?

ਦੇਵੀ--(ਨਕਾਬ ਪੋਸ਼ਾਂ ਵੱਲ ਸੈਨਤ ਕਰਕੇ) ਏਹੋ ਲਿਆਏ ਹਨ।

ਭੂਤ--ਕੀ ਮੈਂ ਓਹ ਚਿੱਠੀ ਦੇਖ ਸਕਦਾ ਹਾਂ?

ਦੇਵੀ--ਜ਼ਰੂਰ।

ਇਹ ਕਹਿਕੇ ਦੇਵੀ ਸਿੰਘ ਨੇ ਕੌਰ ਦੀ ਚਿੱਠੀ ਭੂਤਨਾਥ ਦੇ ਹੱਥ ਦੇ ਦਿੱਤੀ, ਅਰ ਭੂਤਨਾਥ ਨੇ ਪ੍ਰਸੰਨਤਾ ਨਾਲ ਪੜ੍ਹਕੇ ਕਿਹਾ ਬੱਸ ਹੁਣ ਸਭ ਬਖੇੜਾ ਮੁਕ ਜਾਵੇਗਾ।

ਜੀਤ--(ਮਹਾਰਾਜ ਦੀ ਸੈਨਤ ਨਾਲ) ਭੂਤਨਾਥ! ਤੈਨੂੰ ਮਹਾਰਾਜ ਵੱਲੋਂ ਕਿਸੇ ਪ੍ਰਕਾਰ ਦਾ ਡਰ ਨਹੀਂ ਰੱਖਣਾ ਚਾਹੀਦਾ, ਕਿਉਂਕਿ ਮਹਾਰਾਜ ਆਗਯਾ ਦੇ ਚੁਕੇ ਹਨ ਕਿ ਤੇਰੇ ਕੁਕਰਮਾਂ ਵੱਲ ਧਿਆਨ ਨ ਕੀਤਾ ਜਾਵੇ। ਦੇਵੀ ਸਿੰਘ ਜਿਸਨੂੰ ਮਹਾਰਾਜ ਆਪਣਾ

ਇਕ ਅੰਗ ਸਮਝਦੇ ਹਨ ਤੇਨੂੰ ਆਪਣਾ ਭਰਾ ਸਮਝਦਾ ਹੈ । ਹੱਛਾ ਇਹ ਦੱਸ ਕਿ ਤੇਰੇ ਆਉਣ ਵਿੱਚ ਚਿਰ ਕਿਉਂ ਹੋਯਾ ? ਕਿਉਂਕਿ ਜਿਨ੍ਹਾਂ ਨਕਾਬਪੋਸ਼ਾਂ ਨੂੰ ਤੂੰ ਫੜਕੇ ਲੈ ਗਿਆ ਸੀ ਉਨ੍ਹਾਂ ਨੂੰ ਆਇਆਂ ਦੋ ਦਿਨ ਹੋ ਗਏ ਹਨ।

ਭੂਤ ਨਾਥ ਇਸਦਾ ਕੁਛ ਉੱਤਰ ਦੇਣ ਹੀ ਲੱਗਾ ਸੀ ਕਿ ਉਹ ਦੋਵੇਂ ਨਕਾਬਪੋਸ਼ ਭੀ ਹਾਜ਼ਰ ਹੋ ਗਏ ਜਿਨ੍ਹਾਂ ਨੂੰ ਸੱਦਣ ਲਈ ਚੋਬਦਾਰ ਗਿਆ ਹੋਯਾ ਸੀ, ਜਦ ਉਹ ਦੋਵੇਂ ਪ੍ਰਨਾਮ ਕਰਕੇ ਬੈਠ ਗਏ ਤਾਂ ਭੂਤਨਾਥ ਨੇ ਕਿਹਾ (ਓਹਾਂ ਨਕਾਬਪੋਸ਼ਾਂ ਵਲ ਸੈਨਤ ਕਰਕੇ) ਜਿਥੋਂ ਤੱਕ ਮੈਂ ਸਮਝਦਾ ਹਾਂ ਇਹ ਨਕਾਬ ਪੋਸ਼ ਉਹੋ ਹਨ ਜਿਨ੍ਹਾਂ ਨੂੰ ਮੈਂ ਫੜਕੇ ਲੈ ਗਿਆ ਸੀ (ਨਕਾਬਪੋਸ਼ਾਂ ਨੂੰ) ਕਿਉਂ ਜੀ ?

ਨਕਾਬ ਪੋਸ਼--ਜੀ ਹਾਂ ਠੀਕ ਹੈ, ਪਰ ਸਾਨੂੰ ਲੈਜਾਕੇ ਤੂੰ ਕੀ ਕੀਤਾ ? ਇਹ ਮਹਾਰਾਜ ਨੂੰ ਪਤਾ ਨਹੀਂ ਹੈ ।

ਭੂਤ--ਅਸੀਂ ਕਠੇ ਹੀ ਆਪੋ ਆਪਣੇ ਟਿਕਾਣੇ ਨੂੰ ਤੁਰ ਪਏ ਸੀ, ਇਹ ਦੋਵੇਂ ਤਾਂ ਬਿਨਾਂ ਕਿਸੇ ਡਰ ਦੇ ਘਰ ਪਹੁੰਚ ਗਏ ਤੇ ਮੈਂ ਰਸਤੇ ਵਿੱਚ ਹੀ ਘੇਰਿਆ ਗਿਆ।

ਜੀਤ-ਉਹ ਕਿਸਤਰਾਂ ?

ਭੂਤ-(ਕੁਛ ਸੰਕੋਚਕੇ) ਕੀ ਦਸਾਂ, ਕਹਿੰਦਿਆਂ ਸ਼ਰਮ ਆਉਂਦੀ ਹੈ।

ਦੇਵੀ-ਏਯਾਰਾਂ ਨੂੰ ਆਪਣੀ ਹਾਰ ਜਿਤ ਕਹਿੰ-ਦਿਆਂ ਕੋਈ ਸ਼ਰਮ ਨਹੀਂ, ਭਾਵੇਂ ਉਨ੍ਹਾਂ ਨੂੰ ਆਪਣੀ ਦੁਰਗਤ ਦਾ ਹਾਲ ਦੱਸਣਾ ਪਵੇ। ਦੂਸਰੇ ਏਥੇ ਕੋਈ ਓਪਰਾ ਤਾਂ ਬੈਠਾ ਹੀ ਨਹੀਂ, ਇਹ ਨਕਾਬਪੋਸ਼ ਸਾਹਿਬ

ਭੀ ਆਪਣੇ ਹੀ ਹਨ, ਤੂੰ ਆਪ ਵੇਖ ਚੁਕਾ ਹੈਂ ਕਿ ਰੌਰ ਇੰਦ੍ਰਜੀਤ ਸਿੰਘ ਨੇ ਇਨ੍ਹਾਂ ਵਲੋਂ ਕੀ ਲਿਖਿਆ ਹੈ।

ਭੂਤ–ਠੀਕ ਹੈ ਪਰ....ਚੰਗਾ ਸੁਖ, ਜੋ ਹੋਊ ਵੇਖਿਆ ਜਾਵੇਗਾ। ਮੈਂ ਦਸਦਾ ਹਾਂ, ਸੁਣੋ। ਇਨ੍ਹਾਂ ਨਕਾਬਪੋਸ਼ਾਂ ਨੂੰ ਵਿਦਾ ਕਰਨ ਦੇ ਪਿਛੋਂ ਜਦ ਮੈਂ ਉਥੋਂ ਤੁਰ ਪਿਆ, ਰਾਤ ਅੱਧੀ ਤੋਂ ਵਧੀਕ ਬੀਤ ਚੁਕੀ ਸੀ, ਜਦ ਮੈਂ ਪਿਪਲੀਆਂ ਵਾਲੇ ਜੰਗਲ ਵਿੱਚ ਪਹੁੰਚਾ ਜੋ ਉਥੋਂ ਦੋ ਢਾਈ ਕੋਹ ਹੋਵੇਗਾ ਤਾਂ ਗਾਉਣ ਦੀ ਮਧੁਰ ਆਵਾਜ਼ ਮੇਰੇ ਕੰਨਾਂ ਵਿਚ ਆਉਣ ਲਗ ਪਈ, ਮੈਂ ਹੈਰਾਨੀ ਨਾਲ ਚੌਹੀਂ ਪਾਸੀਂ ਵੇਖਣ ਲਗ ਪਿਆ, ਮਲੂਮ ਹੋਯਾ ਕਿ ਸੱਜੇ ਪਾਸੇ ਵਲੋਂ ਆਵਾਜ ਆ ਰਹੀ ਹੈ, ਸੋ ਮੈਂ ਰਸਤਾ ਛਡਕੇ ਹੌਲੀ ੨ ਸਜੇ ਪਾਸੇ ਵੱਲ ਤੁਰ ਪਿਆ, ਤੇ ਰੰਗੀਤਰਾਂ ਆਵਾਜ਼ ਸੁਣਨ ਲਗ ਪਿਆ, ਜਿਉਂ ੨ ਅਗੇ ਜਾਂਦਾ ਸੀ ਆਵਾਜ਼ ਸਾਫ ਹੁੰਦੀ ਜਾਂਦੀ ਸੀ ਅਰ ਏਹੋ ਮਲੂਮ ਹੁੰਦਾ ਸੀ ਕਿ ਇਹ ਆਵਾਜ਼ ਮੈਂ ਅਗੇ ਕਦੇ ਸੁਣੀ ਹੋਈ ਹੈ, ਮੈਂ ਛੇਤੀ ੨ ਪੈਰ ਪੁਟਦਾ ਹੋਯਾ ਤੁਰੀ ਗਿਆ, ਅਗੇ ਜਾਣ ਤੇ ਮਲੂਮ ਹੋਯਾ ਕਿ ਦੋ ਦੋ ਇਸਤ੍ਰੀਆਂ ਵਾਰੀ ਸਿਰ ਮਿਲਕੇ ਗਾਉਂਦੀਆਂ ਹਨ ਜਿਨ੍ਹਾਂ ਵਿਚੋਂ ਇਕ ਦੀ ਆਵਾਜ਼ ਮੇਰੀ ਪਛਾਣੀ ਹੋਈ ਹੈ, ਜਦ ਮੈਂ ਉਸ ਟਿਕਾਣੇ ਪਹੁੰਚਾ ਜਿਥੋਂ ਆਵਾਜ਼ ਆਉਂਦੀ ਸੀ ਤਾਂ ਦੇਖਿਆ ਕਿ "ਬੋਹੜ" ਦੇ ਇਕ ਬੜੇ ਵਡੇ ਤੇ ਪੁਰਾਣੇ ਬ੍ਰਿਛ ਦੇ ਉਪਰ ਕਈ ਇਸਤ੍ਰੀਆਂ ਚੜ੍ਹੀਆਂ ਹੋਈਆਂ ਹਨ ਤੇ ਉਨ੍ਹਾਂ ਵਿਚੋਂ ਦੋ ਗਾਉਂ ਰਹੀਆਂ ਹਨ, ਹਨੇਰਾ ਬਹੁਤ ਸੀ, ਇਸ ਲਈ ਇਸ ਗੱਲ ਦਾ ਪਤਾ ਨਹੀਂ ਲੱਗ ਸੱਕਦਾ

ਸੀ ਕਿ ਉਹ ਇਸਤ੍ਰੀਆਂ ਕੌਣ ਹਨ, ਕੇਹੀਆਂ ਹਨ, ਕਿਸ ਰੰਗ ਢੰਗ ਦੀਆਂ ਹਨ ਜਾਂ ਉਨ੍ਹਾਂ ਦਾ ਪਹਿਰਾਵਾ ਕੀ ਹੈ?

ਮੈਂ ਭਲੇ ਬੁਰੇ ਦਾ ਕੁਛ ਧਿਆਨ ਨ ਕਰਕੇ ਉਸ ਬ੍ਰਿੱਛ ਦੇ ਹੇਠਾਂ ਚਲਾ ਗਿਆ ਅਰ ਤਲਿਸਮੀ ਖੰਜਰ ਹੱਥ ਵਿੱਚ ਲੈਕੇ ਉਸਦੀ ਮੁੱਠ ਦਬਾਕੇ ਚਾਨਣ ਕੀਤਾ, ਉਸਦੇ ਤੇਜ ਚਾਨਣ ਨਾਲ ਸਭ ਪਾਸੇ ਚਾਨਣ ਹੋ ਗਿਆ, ਬ੍ਰਿਛ ਤੇ ਚੜ੍ਹੀਆਂ ਹੋਈਆਂ ਇਸਤ੍ਰੀਆਂ ਭੀ ਦਿਸਣ ਲਗ ਪਈਆਂ, ਮੈਂ ਉਨ੍ਹਾਂ ਨੂੰ ਪਛਾਣਨ ਦਾ ਯਤਨ ਕਰ ਹੀ ਰਿਹਾ ਸੀ ਕਿ ਉਸ ਬੋਹੜ ਦੇ ਦੁਵਾਲੇ ਚੱਕ੍ਰ ਵਾਂਗ ਅੱਗ ਉੱਠੀ ਅਰ ਬਲ ਕੇ ਝੱਟ ਬੁਝ ਗਈ ਜਿਸ ਤਰਾਂ ਕਿਸੇ ਨੇ ਬਾਰੂਦ ਦੀ ਲਕੀਰ ਨੂੰ ਅੱਗ ਲਾ ਦਿੱਤੀ ਹੋਵੇ ਅਰ ਉਹ ਭਕ ਕਰ ਉਡ ਜਾਣ ਦੇ ਪਿੱਛੋਂ ਨਿਰਾ ਧੂੰਆਂ ਹੀ ਧੂੰਆਂ ਰਹਿਜਾਵੇ, ਠੀਕ ਉਸੇ ਤਰਾਂ ਹੀ ਹੋਯਾ। ਅੱਗ ਬੁਝ ਜਾਣ ਤੇ ਅਜੇਹਾ ਕੌੜਾ ਧੂੰਆਂ ਚੌਹੀਂ ਪਾਸੀਂ ਖਿਲਰ ਗਿਆ ਕਿ ਜਿਸ ਨਾਲ ਮੇਰਾ ਮਨ ਘਬਰਾ ਗਿਆ, ਮੈਂ ਸਮਝ ਗਿਆ ਕਿ ਇਸ ਵਿਚ ਬੇਹੋਸ਼ੀ ਦਾ ਅਸਰ ਹੈ, ਅਰ ਮੇਰੇ ਨਾਲ ਐਯਾਰੀ ਕੀਤੀ ਗਈ ਹੈ ਮੈਂ ਬਹੁਤ ਕੁਛ ਯਤਨ ਕੀਤਾ ਪਰ ਆਪਣੇ ਆਪ ਨੂੰ ਨ ਸੰਭਾਲ ਸਕਿਆ ਅਰ ਬੇਹੋਸ਼ ਹੋਕੇ ਧਰਤੀ ਤੇ ਡਿਗ ਪਿਆ।

ਮੈਂ ਨਹੀਂ ਕਹਿ ਸਕਦਾ ਜੋ ਬੇਹੋਸ਼ ਹੋ ਜਾਣ ਦੇ ਉਪ੍ਰੰਤ ਮੇਰੇ ਨਾਲ ਕੀ ਵਰਤਾਉ ਕੀਤਾ ਗਿਆ, ਹਾਂ ਜਦ ਮੈਂ ਹੋਸ਼ ਵਿਚ ਆਇਆ ਅਰ ਮੇਰੀ ਅੱਖ ਖੁਲ੍ਹੀ ਤਾਂ ਆਪਣੇ ਆਪ ਨੂੰ ਇਕ ਸੁੰਦਰ ਸਜੇ ਹੋਏ ਕਮਰੇ ਵਿਚ ਹਥਕੜੀ ਬੇੜੀ ਨਾਲ ਲਾਚਾਰ ਵੇਖਿਆ, ਉਸ ਵੇਲੇ ਕਮਰੇ ਵਿਚ

ਚੰਗਾ ਚਾਨਣ ਹੋਯਾ ੨ ਸੀ ਅਰ ਮੇਰੇ ਸਾਹਮਣੇ ਹੀ ਫਰਸ਼ ਤੇ ਕਈ ਇਸਤ੍ਰੀਆਂ ਬੈਠੀਆਂ ਹੋਈਆਂ ਸਨ ਜਿਨ੍ਹਾਂ ਵਿਚੋਂ ਇਕ ਇਸਤ੍ਰੀ ਉਠੀ ਗੱਈ ਤੇ ਬੈਠੀ ਹੋਈ ਸਭਨਾਂ ਦੀ ਸ੍ਰਦਾਰ ਮਲੂਮ ਹੁੰਦੀ ਸੀ।

(ਅਗੇ ਲਈ ਸੰਤ੍ਰਿਤ ਭਾਗ ੨੧)

ਵਜ਼ੀਰ ਹਿੰਦ ਪ੍ਰੈਸ ਅਮ੍ਰਿਤਸਰ ਵਿੱਚ ਭਾਈ ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ ॥

# ਅੰਮ੍ਰਿਤ ਵਰਤੀ ਸੁਰਮਾਂ

ਸੱਜਨ ਜੀ ! ਇਹ ਸੁਰਮਾਂ ਕੋਈ ਮਾਮੂਲੀ ਸੁਰਮਾ ਨਹੀਂ, ਇਹ ਸੁਰਮਾਂ ਸਿਰਫ ੨, ੨ ਸਲਾਈਆਂ ਰੋਜ਼ ਪਾਉਣ ਨਾਲ ਅੱਖਾਂ ਦੀਆਂ ਸਭ ਬੀਮਾਰੀਆਂ ਦੂਰ ਕਰ ਦੇਂਦਾ ਹੈ। ਧੁੰਦ, ਜਾਲਾ, ਮੋਤੀਆ ਬਿੰਦ, ਨਜ਼ਰ ਦੀ ਕਮਜ਼ੋਰੀ, ਰਾਤ ਨੂੰ ਘੱਟ ਦਿੱਸਨਾ ਆਦਿਕ ਸਰਬ ਬੀਮਾ-ਰੀਆਂ ਵਾਸਤੇ ਅਤੀ ਲਾਭਦਾਇਕ ਹੈ। ਕਿਉਂਕਿ ਇਸ ਸੁਰਮੇਂ ਵਿੱਚ ਖਾਸ ਕਰਕੇ ਜੜ੍ਹੀ ਬੂਟੀਆਂ ਤੇ ਦੇਸੀ ਦਵਾਈਆਂ ਪਾਈਆਂ ਗਈਆਂ ਹੈਨ ਅਤੇ ਵਰਤਨ ਦੇ ਨਾਲ ਝੱਟ ਹੀ ਅਰਾਮ ਹੋ ਜਾਂਦਾ ਹੈ। ਇਸ ਸੁਰਮੇਂ ਦੀ ਬਹੁਤ ਤਾਰੀਫ ਕਰਨੀ ਫਜ਼ੂਲ ਹੈ। ਇਹ ਪਵਿੱਤ੍ਰ ਸੁਰਮਾਂ ਆਪ ਤੋਂ ਆਪ ਹੀ ਆਪਣਾ ਚਮਤਕਾਰ ਦੱਸ ਦੇਵੇਗਾ। ਇਸ ਸੁਰਮੇਂ ਨੇ ਜਿਨ੍ਹਾਂ ਨੂੰ ਕਿਤੋਂ ਆਰਾਮ ਨਹੀਂ ਸੀ ਆਉਂਦਾ, ਓਹਨਾਂ ਨੂੰ ਵੀ ਆਰਾਮ ਕਰ ਦਿੱਤਾ ਹੈ। ਜਿਨ੍ਹਾਂ ਸੱਜਨਾਂ ਇਸ ਸੁਰਮੇਂ ਨੂੰ ਖਰੀਦਕੇ ਵਰਤਿਆ ਹੈ ਓਹਨਾਂ ਨੇ ਸਾਰਟੀ ਫਿਕਟ ਤੇ ਇਨਾਮ ਦੇ ਤੌਰ ਤੇ ਰੁਪੱਯੇ ਭੇਜੇ ਹਨ ਅਤੇ ਦਬਾ ਦਬ ਹੋਰ ਲੋਕ ਮੰਗਾ ਰਹੇ ਹਨ। ਤ੍ਰਿਤੇ ਪਾਠਕ ਜੀ ! ਤੁਸੀਂ ਵੀ ਇਕ ਸ਼ੀਸ਼ੀ ਮੰਗ-ਵਾਕੇ ਅਜ਼ਮਾਵੋ। ਕੀਮਤ ਫੀ ਤੋਲਾ ੧।), ਤਿੰਨ ਸ਼ੀਸ਼ੀ ਦੇ ਖਰੀਦਾਰ ਪਾਸੋਂ ੪)ਨਮੂਨੇ ਦਾ ਪੈਕਟ ।।)ਅੱਠ ਆਨੇ।

## ਵੱਡਾ ਰਸਾਲਾ ਹਾਜ਼ਮਾ ਪ੍ਰਕਾਸ਼

ਪ੍ਰਸ਼ਾਦ ਦੇ ਛਕਨ ਤੇ ਉਸਦੇ ਨਾਂ ਹਜ਼ਮ ਹੋਣ ਦੇ ਕਾਰਨ ਅਨੇਕਾਂ ਬੀਮਾਰੀਆਂ ਉਤਪਨ ਹੋ ਜਾਂਦੀਆਂ ਹਨ

ਤੇ ਹਾਜ਼ਮਾਂ ਦਿਨੋ ਦਿਨ ਕਰਜ਼ੋਰ ਹੋ ਜਾਂਦਾ ਹੈ ਤੇ ਟੱਟੀ ਵੱਲੋਂ ਵੀ ਅਤੀ ਤਕਲੀਫ ਹੋ ਜਾਂਦੀ ਹੈ, ਇਸ ਰੋਗ ਤੋਂ ਬਚਨ ਲਈ ਉਪਰਲੇ ਨਾਮ ਦੀ ਪੁਸਤਕ ਮੰਗਵਾਕੇ ਪੜ੍ਹੋ, ਜਿਸ ਵਿੱਚ ਹਾਜ਼ਮਾਂ ਵਿਗੜਨ ਦੇ ਲੱਛਣ ਤੇ ਅਨੇਕਾਂ ਵਧੀਆ ੨ ਨੁਸਖੇ ਹਨ। ਮੁਲ ॥)

# ਦੁਨੀਆਂ ਵਿੱਚ ਤਾਕਤਵਰ ਬਣਨ ਲਈ

## ਵੱਡਾ ਰਸਾਲਾ ਕੁਬਤਬਾਹ

ਅਗਰ ਹਕੀਮਾਂ ਡਾਕਟਰਾਂ ਦੇ ਇਲਾਜ ਕਰ ਕਰਕੇ ਬਥੇਰਾ ਧਨ ਗਵਾ ਬੈਠੇ ਹੋ ਤਾਂ ਆਪਣੀ ਹੱਥੀਂ ਤਾਕਤਵਰ ਬਣਨ ਲਈ ਇਹ ਰਸਾਲਾ ਮੰਗਾਕੇ ਪੜ੍ਹੋ ਤੇ ਆਪਣੀ ਹੱਥੀਂ ਵਧੀਆ ਤਾਕਤ ਦੀਆਂ ਚੀਜ਼ਾਂ ਕੌੜਾਂ ਖਰਚਕੇ ਤਿਆਰ ਕਰ ਲਵੋ, ਇਸ ਵਿਚ ਵੈਦਕ ਦੇ ਵਧੀਆ ਵਧੀਆ ਸੁਖੇਨ ਤ੍ਰੀਕੇ ਤੇ ਇਲਾਜ ਲਿਖੇ ਹਨ। ਮੁਲ ਕੇਵਲ ॥) ਅੱਠ ਆਨੇ।

**ਜਲਦੀ ਮੰਗਾਓ! ਸੋਹਣਾ ਸੁਧਾਰ ਜਲਦੀ ਮੰਗਾਓ!**

ਮੰਗੌਣ ਲਈ ਹੇਠ ਲਿਖੇ ਪਤੇ ਤੇ ਪੱਤ੍ਰ ਘੱਲੋ।

ਇਸ ਪੁਸਤਕ ਵਿਚ ਕੀ ਕੀ ਲੇਖ ਹਨ ? ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈਕੇ ਦਸਾਂ ਪਾਤਸ਼ਾਹੀਆਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੇ ਮਗਰੋਂ ਦੇ ਸਿੰਘਾਂ ਦਾ ਕੁਲ ਹਾਲ ਅਤੇ ਤਵਾਰੀਖ ਦੇ ਅਨੇਕਾਂ ਪ੍ਰਸੰਗ ਲਿਖੇ ਗਏ ਹਨ ਤੇ ਬੰਦੇ ਬਹਾਦਰ ਤੇ ਸਰਹੰਦ ਦੇ ਪ੍ਰਸੰਗ ਭੀ ਦਰਜ ਹਨ।

**ਪਤਾ—ਭਾਈ ਚਤਰ ਸਿੰਘ ਜੀਵਨ ਸਿੰਘ**



**ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

ਨਾਵਲ

# ਕੁਸਮ ਲਤਾ

ਇਹ ਦੇਵ ਦਾਤਾ ਦੀ ਛੋਟੀ ਭੈਣ ਚਾਰ ਹਿੱਸੇ ਵਿਚ ਅਜੀਬ ਨਾਵਲ ਦੇ ਢੰਗ ਵਿਚ ਛਪ ਕੇ ਤਿਆਰ ਹੋਗਈ ਹੈ ਇਹ ਅਜਈ ਸ੍ਵਾਦਲ਼ੀ ਤੇ ਪਜ਼ਾਰੀ ਹੈ ਕਿ ਜਿਵੇਂ ੨ ਪੜ੍ਹੋ ਅਨੰਦ ਤੇ ਅਨੰਦ ਪ੍ਰਾਪਤ ਹੁੰਦਾ ਹੈ ਇਸ ਵਿਚ ਦਿਲ ਖਿਚਵੇਂ ਅਧਾਰਾਂ ਦੇ ਹਾਲ ਹਨ ਕਿ ਪੜ੍ਹਨ ਵਾਲਾ ਹੀ ਸਮਝ ਸਕਦਾ ਹੈ ਗਲ ਕੀ ਦਿਲ ਨੂੰ ਚੱਕਰ ਦੇਨ ਵਾਲੇ ਅਜੀਬ ੨ ਹਾਲ ਹਨ ਜੇ ਚੰਦ੍ਰਕਾਂਤਾ ਪੜ੍ਹੀ ਜੇ ਤਾਂ ਇਸ ਨਾਵਲ ਨੂੰ ਮੰਗਵਾਕੇ ਪੜ੍ਹੋ ਉਸ ਤੋਂ ਕਈ ਹਿੱਸੇ ਵੱਧ ਅਨੰਦ ਨ ਆਵੇ ਤਾਂ ਸਾਡਾ ਜਿਮਾਂ ਹੈ। ਮੁੱਲ ਫੀ ਭਾਗ ॥)

ਪਤਾ—**ਚਤਰ ਸਿੰਘ ਜੀਵਨ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ